GURMAT NIRNEY (In Punjabi)

---

BHAI JODH SINGH

ਗੁਰਮਤਿ ਨਿਰਣਯ

ਭਾਈ ਜੋਧ ਸਿੰਘ



ਦੂਜੀ ਵਾਰ : 1990

ਕਾਪੀਆਂ : 2000

ਮੁਲ : 16 ਰੁਪੈ 10 ਪੈਸੇ

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

ਛਾਪਕ : ਬਰਜਿੰਦਰਾ ਪ੍ਰਿੰਟਰਜ਼, ਫਗਵਾੜਾ ਗੇਟ, ਜਲੰਧਰ

ਰਾਹੀਂ : ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ, ਚੰਡੀਗੜ੍ਹ

# ਦੋ ਸ਼ਬਦ

ਡਾ: ਭਾਈ ਜੋਧ ਸਿੰਘ ਗੁਰਮਤਿ ਦੇ ਮਹਾਨ ਗਿਆਤਾ ਸਨ। ਉਨ੍ਹਾਂ ਨੇ ਆਪਣੀ ਪੁਸਤਕ ਗੁਰਮਤਿ ਨਿਰਣਯ ਵਿਚ ਗੁਰਮਤਿ ਦੇ ਵੱਖ ਵੱਖ ਸਿਧਾਂਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਪ੍ਰਕਾਸ਼ ਦੁਆਰਾ ਵਿਸਥਾਰ ਵਿਚ ਲਿਖ ਕੇ ਪਾਠਕਾਂ ਦੀ ਸਮਝ ਗੋਚਰੇ ਕਰਨ ਦਾ ਉਪਰਾਲਾ ਕੀਤਾ ਹੈ। ਅਸਲ ਵਿਚ ਗੁਰਬਾਣੀ ਦੇ ਸਿਧਾਂਤਾਂ ਦੀ ਵਿਆਖਿਆ ਕਰਨੀ ਕੋਈ ਸੌਖਾ ਕਾਰਜ ਨਹੀਂ ਹੈ। ਇਸ ਲਈ ਭਾਈ ਜੋਧ ਸਿੰਘ ਜੀ ਨੇ ਇਹ ਪੁਸਤਕ ਲਿਖਣ ਸਮੇਂ ਦੋ ਪ੍ਰਸਿੱਧ ਵਿਦਵਾਨ ਵਿਅਕਤੀਆਂ ਤੋਂ ਵੀ ਅਗਵਾਈ ਪ੍ਰਾਪਤ ਕਰਨੀ ਯੋਗ ਸਮਝੀ, ਉਹ ਸਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਪ੍ਰੋ: ਸਾਹਿਬ ਸਿੰਘ। ਇਸ ਪੁਸਤਕ ਵਿਚ ਲੇਖਕ ਨੇ ਜੀਵਨ ਨੂੰ ਗੁਰਬਾਣੀ ਦੇ ਆਸ਼ੇ ਮੁਤਾਬਕ ਬਤੀਤ ਕਰਨ ਦੇ ਢੰਗਾਂ ਤੇ ਰੌਸ਼ਨੀ ਪਾਉਣ ਦਾ ਯਤਨ ਕੀਤਾ ਹੈ। ਉਨ੍ਹਾਂ ਨੇ ਸਿੱਖੀ ਦੇ ਸਿਧਾਂਤਾਂ ਦੀ ਵਿਆਖਿਆ ਕਰਦੇ ਹੋਏ ਹੋਰਨਾਂ ਧਰਮਾਂ ਦਾ ਵੀ ਜ਼ਿਕਰ ਕੀਤਾ ਹੈ ਤਾਂ ਕਿ ਟਾਕਰਾ ਕਰਕੇ ਗੁਰਬਾਣੀ ਦਾ ਸਿਧਾਂਤ ਸਪਸ਼ਟ ਕੀਤਾ ਜਾ ਸਕੇ। ਪੁਸਤਕ ਵਿਚ ਸਾਇੰਸ ਦੇ ਹਵਾਲੇ ਇਸ ਲਈ ਦਿੱਤੇ ਹਨ ਤਾਂ ਕਿ ਦੁਨੀਆਂ ਨੂੰ ਇਹ ਪਤਾ ਲੱਗ ਸਕੇ ਕਿ ਪਦਾਰਥਕ ਸੰਸਾਰ ਨਾਲੋਂ ਆਤਮਕ ਜਗਤ ਕਿਤਨਾ ਸੁੰਦਰ ਤੇ ਉੱਚਾ ਹੈ ਤੇ ਵਿਦਿਆ ਦੀ ਪਹੁੰਚ ਨਾਲੋਂ ਆਤਮਕ ਜੀਵਨ ਦੀ ਪਹੁੰਚ ਕਿਹੜੀਆਂ ਉਚਾਈਆਂ ਨੂੰ ਛੂੰਹਦੀ ਹੈ। ਗੁਰੂ ਜੀ ਦੇ ਸਿਧਾਂਤਾਂ ਨੂੰ ਸਮਝਣ ਲਈ ਇਹ ਪੁਸਤਕ ਹਰ ਪੱਖੋਂ ਸਹਾਈ ਸਾਬਤ ਹੁੰਦੀ ਹੈ। ਭਾਸ਼ਾ ਵਿਭਾਗ, ਪੰਜਾਬ ਇਸ ਨੂੰ ਪੁਸਤਕਾਂ ਦੇ ਪੁਨਰ ਪ੍ਰਕਾਸ਼ਨ ਦੀ ਸਕੀਮ ਅਧੀਨ ਮੁੜ ਛਪਵਾਉਣ ਦੀ ਖੁਸ਼ੀ ਲੈ ਰਿਹਾ ਹੈ। ਮੈਨੂੰ ਉਮੀਦ ਹੈ ਕਿ ਵਿਦਵਾਨ ਖੋਜੀ ਤੇ ਸਾਹਿਤਕਾਰ ਇਸ ਪੁਸਤਕ ਦਾ ਪੂਰਾ ਪੂਰਾ ਲਾਭ ਉਠਾਉਣਗੇ।

**ਰਾਜਿੰਦਰ ਸਿੰਘ**
**ਡਾਇਰੈਕਟਰ**
**ਭਾਸ਼ਾ ਵਿਭਾਗ, ਪੰਜਾਬ**

# ਤਰਤੀਬ

# ਭੂਮਿਕਾ

ਗੱਲ ਮੇਰੇ ਬਚਪਨ ਦੀ ਹੈ।

ਦੇਸ਼ ਅਜੇ ਨਵਾਂ ਨਵਾਂ ਹੀ ਸੁਤੰਤਰ ਹੋਇਆ ਸੀ। ਵਿਦਿਆ ਦਾ ਪਸਾਰ ਅਜੇ ਹੋਣ ਨਹੀਂ ਸੀ ਲੱਗਾ। ਫਲਸਰੂਪ ਪੰਜਾਬੀ ਪਾਠਕਾਂ ਦੇ ਦੋ ਵਰਗ ਬੜੇ ਪ੍ਰਤੱਖ ਸਨ। ਇਕ ਵਰਗ ਸੀ ਪੜ੍ਹੀ ਲਿਖੀ ਸ਼ਹਿਰੀ ਮੱਧ ਸ਼੍ਰੇਣੀ ਦਾ, ਜਿਸ ਦੀ ਸਾਹਿਤਕ ਭੁੱਖ ਦੀ ਤ੍ਰਿਪਤੀ ਨਾਵਲ, ਨਾਟਕ ਆਦਿ ਨਵੀਨ ਸਾਹਿਤ-ਰੂਪ ਪੜ੍ਹ ਕੇ ਹੁੰਦੀ ਸੀ। ਦੂਜਾ ਵਰਗ ਅਜਿਹੇ ਅੱਧਪੜ੍ਹ ਜਾਂ ਅਣਪੜ੍ਹ ਪੇਂਡੂ ਲੋਕਾਂ ਦਾ ਸੀ ਜਿਨ੍ਹਾਂ ਦੀ ਬੌਧਿਕ ਪੱਧਰ ਅਜੇ ਕਿੱਸਿਆਂ ਦੇ ਪਠਨ-ਪਾਠਨ ਤੱਕ ਹੀ ਸੀਮਿਤ ਸੀ। ਇਸ ਵਰਗ ਦੇ ਪਾਠਕਾਂ ਨਾਲ ਇਕ ਤਕੜੀ ਗਿਣਤੀ ਸਰੋਤਿਆਂ ਦੀ ਵੀ ਜੁੜੀ ਹੋਈ ਸੀ। ਜੇਠ-ਹਾੜ ਦੀਆਂ ਦੁਪਹਿਰਾਂ ਨੂੰ ਇਹ ਸਰੋਤਾਗਣ ਪਿੰਡ ਤੋਂ ਬਾਹਰ-ਬਾਰ ਟੋਭੇ ਦੇ ਕੰਢੇ ਪਿੱਪਲਾਂ ਅਤੇ ਬੋਹੜਾਂ ਦੀ ਸੰਘਣੀ ਛਾਵੇਂ ਜੁੜ ਬੈਠਦੇ, ਜਿੱਥੇ ਅੱਖਰ-ਬੋਧ ਪ੍ਰਾਪਤ ਕੋਈ ਵਿਅਕਤੀ ਮਿੱਠੀ ਅਤੇ ਸੁਰੀਲੀ ਹੇਕ ਵਿਚ ਕੋਈ ਕਿੱਸਾ ਪੜ੍ਹ ਕੇ ਸੁਣਾਉਂਦਾ। ਸਰੋਤੇ ਮੰਤਰ-ਮੁਗਧ ਬੈਠੇ ਸੁਣੀ ਜਾਂਦੇ ਅਤੇ ਪਤਾ ਵੀ ਨਾ ਲੱਗਦਾ ਕਿ ਜੇਠ-ਹਾੜ ਦੀ ਦੁਪਹਿਰ ਕਦੋਂ ਬਤੀਤ ਹੋ ਜਾਂਦੀ। ਸਿਆਲਾਂ ਦੀ ਰੁੱਤੇ ਪਿੰਡਾਂ ਵਿਚ ਕਵੀਸ਼ਰ ਆਉਂਦੇ, ਜਿਨ੍ਹਾਂ ਦੇ ਅਖਾੜੇ ਰਾਤਾਂ ਨੂੰ ਲੱਗਦੇ। ਖੇਸਾਂ ਦੀਆਂ ਬੁੱਕਲਾਂ ਮਾਰੀ ਬੈਠੇ ਸਰੋਤੇ ਅੱਧੀ ਅੱਧੀ ਰਾਤ ਤਕ ਕਵੀਸ਼ਰੀ ਦਾ ਅਨੰਦ ਮਾਣਦੇ ਰਹਿੰਦੇ ਅਤੇ ਕਵੀਸ਼ਰੀ ਦੇ ਨਿੱਘ ਵਿਚ ਸਿਆਲੇ ਦੀ ਠੰਢ ਪੌਂਹਦੀ ਤਕ ਨਾ। ਕਵੀਸ਼ਰੀ-ਅਖਾੜੇ ਦਾ ਅਜਿਹਾ ਸਿਲਸਿਲਾ ਕਈ ਕਈ ਰਾਤਾਂ ਤੱਕ ਚੱਲਦਾ ਰਹਿੰਦਾ। ਅਜਿਹੇ ਦ੍ਰਿਸ਼ ਉਦੋਂ ਮਾਲਵੇ ਦੇ ਹਰ ਪਿੰਡ ਵਿਚ ਵੇਖਣ ਨੂੰ ਮਿਲਦੇ ਸਨ।

ਇਨ੍ਹਾਂ ਕਵੀਸ਼ਰੀ-ਮੰਡਲੀਆਂ ਵਿਚ ਬੈਠਣ ਸਦਕਾ ਮਨ ਵਿੱਚ ਅਚੇਤ ਹੀ ਕਿੱਸਾ-ਕਾਵਿ ਪ੍ਰਤੀ ਮੋਹ ਉਤਪੰਨ ਹੋਇਆ ਜਿਸਦੇ ਫਲਸਰੂਪ ਮਨ ਵਿੱਚ ਸਦਾ ਹੀ ਇਸ ਕਾਵਿ-ਰੂਪ ਬਾਰੇ ਵਧੇਰੇ ਜਾਨਣ ਦੀ ਜਗਿਆਸਾ ਬਣੀ ਰਹੀ! ਜਿਉਂ ਜਿਉਂ ਕਿੱਸਾ-ਕਾਵਿ ਬਾਰੇ ਗਿਆਨ ਪ੍ਰਾਪਤ ਕੀਤਾ, ਮੇਰੇ ਮਨ ਵਿਚ ਵਿਚਾਰ ਸੁਦ੍ਰਿੜ੍ਹ ਹੁੰਦਾ ਗਿਆ ਕਿ ਪੰਜਾਬੀ ਸਾਹਿਤ ਦੇ ਇਤਿਹਾਸਕਾਰ ਵਿਦਵਾਨਾਂ ਨੇ ਕਿੱਸਾਕਾਰਾਂ, ਅਤੇ ਵਿਸ਼ੇਸ਼ ਕਰਕੇ ਮਲਵਈ ਕਿੱਸਾਕਾਰਾਂ, ਨਾਲ ਇਨਸਾਫ਼ ਨਹੀਂ ਕੀਤਾ। ਅਨੇਕਾਂ ਐਸੇ ਕਿੱਸਾਕਾਰ

ਸਨ ਜਿਨ੍ਹਾਂ ਦੀਆਂ ਰਚਨਾਵਾਂ ਕਵੀਸ਼ਰਾਂ/ਗੁਮੰਤਰੀਆਂ ਪਾਸੋਂ ਸੁਣੀਆਂ ਸਨ ਜਾਂ ਕਿੱਸਿਆਂ ਦੇ ਰੂਪ ਵਿਚ ਪ੍ਰਕਾਸ਼ਿਤ ਹੋਈਆਂ ਪੜ੍ਹੀਆਂ ਸਨ ਪਰ ਪੰਜਾਬੀ ਸਾਹਿਤ ਦੇ ਕਿਸੇ ਵੀ ਇਤਿਹਾਸ ਵਿਚ ਇਨ੍ਹਾਂ ਕਿੱਸਾਕਾਰਾਂ ਬਾਰੇ ਕੋਈ ਸ਼ਬਦ ਨਹੀਂ ਸੀ ਲਿਖਿਆ ਮਿਲਦਾ। ਫਲਸਰੂਪ ਪੰਜਾਬੀ ਸਾਹਿਤ ਦੇ ਪਾਠਕਾਂ ਨੂੰ ਮਾਲਵੇ ਦੇ ਅਣਜਾਣੇ ਅਤੇ ਅਣਗੌਲੇ ਕਿੱਸਾਕਾਰਾਂ ਨਾਲ ਪ੍ਰੀਚਿਤ ਕਰਵਾਉਣ ਅਤੇ ਇਸ ਖੇਤਰ ਦੀ ਸਮੱਗਰ ਕਿੱਸਾ-ਕਾਵਿ ਦੇਣ ਦਾ ਮੁੱਲਾਂਕਣ ਕਰਨ ਲਈ ''ਮਾਲਵੇ ਦਾ ਕਿੱਸਾ-ਕਾਵਿ (1850 ਤੋਂ 1950 ਈਸਵੀਂ ਤਕ)'' ਵਿਸ਼ੇ ਨੂੰ ਪੀ-ਐਚ. ਡੀ. ਦੀ ਉਪਾਧੀ ਲਈ ਸ਼ੋਧ-ਪ੍ਰਬੰਧ ਲਿਖਣ ਲਈ ਚੁਣਿਆ ਅਤੇ ਇਸ ਮਨੋਰਥ ਹਿੱਤ ਮਾਲਵੇ ਦੇ ਲਗਭੱਗ ਤਿੰਨ ਸੌ ਛੋਟੇ ਵੱਡੇ ਕਿੱਸਾਕਾਰਾਂ ਅਤੇ ਉਨ੍ਹਾਂ ਦੀਆਂ ਇਕ ਹਜ਼ਾਰ ਤੋਂ ਵੱਧ ਪ੍ਰਕਾਸ਼ਿਤ-ਅਣਪ੍ਰਕਾਸ਼ਿਤ ਰਚਨਾਵਾਂ ਬਾਰੇ ਜਾਣਕਾਰੀ ਇਕੱਤਰ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ।

ਪੰਜਾਬੀ ਕਿੱਸਾ-ਸਾਹਿਤ ਦੇ ਭੰਡਾਰ ਵਿਚ ਮਲਵਈ ਕਿੱਸਾਕਾਰਾਂ ਦੁਆਰਾ ਪਾਏ ਯੋਗਦਾਨ ਦਾ ਵੇਰਵਾ ਤਿਆਰ ਕਰਕੇ ਉਸਦਾ ਲੇਖਾ ਜੋਖਾ ਕਰਨ ਦਾ, ਬੇਸ਼ੱਕ, ਇਹ ਪਹਿਲਾ ਨਿਮਾਣਾ ਜਿਹਾ ਉਪਰਾਲਾ ਸੀ ਪਰ ਮਲਵਈ ਕਿੱਸਾਕਾਰਾਂ ਨੂੰ ਵਿਅਕਤੀਗਤ ਰੂਪ ਵਿਚ ਖੋਜੇ ਪੜਚੋਲੇ ਜਾਣ ਦਾ ਕਾਰਜ ਇਸ ਤੋਂ ਚੋਰ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਸੀ। ਇਸ ਦਾ ਆਰੰਭ ਸ. ਪਿਆਰਾ ਸਿੰਘ ਪਦਮ ਨੇ ''ਹੀਰ ਭਗਵਾਨ ਸਿੰਘ'' (195੩) ਅਤੇ ''ਸਾਧੂ ਈਸ਼ਰ ਦਾਸ'' ਲਿਖ ਕੇ ਕੀਤਾ। ਇਸ ਪੱਖੋਂ ਮਹੱਤਵਪੂਰਨ ਕਾਰਜ ਮਾਲਵੇ ਦੀ ਪ੍ਰਸਿੱਧ ਅਤੇ ਸਾਹਿਤਕ ਖੇਤਰ ਵਿਚ ਕ੍ਰਿਆਸ਼ੀਲ ਸੰਸਥਾ ਪੰਜਾਬੀ ਸਾਹਿਤ ਸਭਾ, ਬਰਨਾਲਾ ਨੇ ਕੀਤਾ, ਜਿਸਨੇ ਮਾਲਵਾ ਖੇਤਰ ਦੇ ਅਣਗੌਲੇ ਪਰ ਮਹੱਤਵਪੂਰਨ ਦੇਣ ਵਾਲੇ ਕਿੱਸਾ-ਕਵੀਆਂ ਬਾਰੇ ਜਾਣਕਾਰੀ ਵਿਦਵਾਨਾਂ/ਪਾਠਕਾਂ ਤਕ ਪਹੁੰਚਾਉਣ ਦੇ ਆਪਣੇ ਦਾਇਤਵ ਨੂੰ ਭਲੀ ਭਾਂਤ ਨਿਭਾਉਣ ਲਈ ਇੱਕ ਵਿਸ਼ਾਲ ਯੋਜਨਾ ਉਲੀਕੀ। ਇਸ ਯੋਜਨਾ ਅਧੀਨ ਸਭਾ ਦੀ ਪਹਿਲੀ ਪ੍ਰਕਾਸ਼ਨਾ ਪ੍ਰੋ. ਸ. ਸ. ਪਦਮ ਦੁਆਰਾ ਸੰਪਾਦਿਤ ''ਭਗਵਾਨ ਸਿੰਘ ਰਚਨਾਵਲੀ'' (1961) ਸੀ। ਵਿਦਵਾਨ ਸੰਪਾਦਕ ਨੇ ਪੁਸਤਕ ਵਿਚ ਕਵੀ ਦੇ ਪ੍ਰਮਾਣ-ਆਧਾਰਿਤ ਜੀਵਨ-ਸਮਾਚਾਰ ਅੰਕਿਤ ਕਰਨ ਦੇ ਨਾਲ ਨਾਲ ਉਸਦੀ ਸਮੁੱਚੀ ਰਚਨਾ ਨੂੰ ਇੱਕ ਥਾਂ ਪ੍ਰਕਾਸ਼ਿਤ ਕਰਨ ਦਾ ਸ਼ਲਾਘਾਯੋਗ ਉਪਰਾਲਾ ਕੀਤਾ। ਪੰਜਾਬੀ ਸਾਹਿਤ ਸਭਾ, ਬਰਨਾਲਾ ਦੀ ਇਸ ਹੀ ਲੜੀ ਦੀ ਦੂਜੀ ਪੁਸਤਕ ਸ੍ਰੀ ਸੁਰਜੀਤ ਸਿੰਘ ਐਮ. ਏ. ਲਿਖਤ ''ਸਾਧੂ ਸਦਾ ਰਾਮ ਅਧਿਐਨ'' (1962) ਸੀ ਜਿਸ ਵਿੱਚ ਕਵੀ ਦਾ ਜੀਵਨ, ਉਸਦੀਆਂ ਰਚਨਾਵਾਂ ਦਾ ਵੇਰਵਾ ਅਤੇ ਕਾਵਿ-ਦੇਣ ਦਾ ਮੁਲਾਂਕਣ ਕੀਤਾ ਗਿਆ। ਇਉਂ ਇਸ ਸਭਾ ਦੇ ਉੱਦਮ ਨਾਲ ਸਾਹਿਤਕ ਹਲਕਿਆਂ ਵਿਚ ਮਾਲਵੇ ਦੇ ਕਿੱਸਾ-ਕਵੀਆਂ ਦੀ ਚਰਚਾ ਸ਼ੁਰੂ ਹੋਈ ਅਤੇ ਇਸ ਖੇਤਰ ਦੇ ਵਿਦਵਾਨਾਂ ਦੇ ਮਨਾਂ ਵਿਚ ਆਪਣੇ ਇਲਾਕੇ ਦੇ ਭੁੱਲੇ ਵਿਸਰੇ ਕਵੀਆਂ ਨੂੰ ਪ੍ਰਕਾਸ਼ ਵਿਚ ਲਿਆਉਣ ਦੀ ਚੇਤੰਨਤਾ ਉਤਪੰਨ ਹੋਈ। ਫਲਸਰੂਪ ''ਮਲਕੀ ਕ੍ਰਿਤ ਸੰਤ ਧਿਆਨ ਸਿੰਘ'' (1974) (ਸੰ: ਪ੍ਰੋ. ਕਰਮ ਸਿੰਘ ਆਦਿ), ''ਮਨੀ ਰਾਮ ਰਚਨਵਲੀ'' (1975) (ਸੰ: ਡਾ. ਅਮਰ ਕੋਮਲ), ''ਇਬਰੇ ਦਾ ਮਿਰਜ਼ਾ'' (1976) (ਸ: ਗੁਰਚਰਨ ਸਿੰਘ ਸੇਕ), ''ਸੋਹਣੀ ਮਹੀਂਵਾਲ ਕ੍ਰਿਤ ਨਿਧਾਨ ਸਿੰਘ'' (1980) (ਸੰ: ਨੱਥਾ ਸਿੰਘ ਭੂਰੀ ਵਾਲਾ), ''ਇਸ਼ਕ ਝਨਾਂ ਦਾ'' ਕ੍ਰਿਤ ਵੈਦ ਇੰਦਰ ਸਿੰਘ (1983) (ਸੰ: ਪ੍ਰੋ. ਗੁਰਬਚਨ ਸਿੰਘ) ਆਦਿ ਪੁਸਤਕਾਂ ਦੀ ਪ੍ਰਕਾਸ਼ਨਾ ਹੋਈ। ਪੰਜਾਬ ਦੀਆਂ ਯੂਨੀਵਰਸਿਟੀਆਂ

ਵਿਚੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ''ਭਗਵਾਨ ਸਿੰਘ'' (1970)(ਲੇਖਕ : ਡਾ. ਗੁਰਦੇਵ ਸਿੰਘ) ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ''ਚੋਣਵੇਂ ਕਿੱਸੇ ਕ੍ਰਿਤ ਕਵੀ ਪੂਰਨ ਰਾਮ''(1974) (ਸੰ: ਡਾ: ਪਿਆਰ ਸਿੰਘ, ਸ੍ਰੀ ਧਰਮ ਸਿੰਘ ਅਤੇ ਇਹ ਲੇਖਕ) ਲਿਖਵਾ/ਛਪਵਾ ਕੇ ਇਸ ਕਾਰਜ ਨੂੰ ਅੱਗੇ ਵਧਾਇਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਮਾਰਚ, 1979 ਵਿਚ ''ਮਾਲਵੇ ਦੀ ਕਵੀਸ਼ਰੀ ਪਰੰਪਰਾ'' ਬਾਰੇ ਇਕ ਸੈਮੀਨਾਰ ਕਰਵਾ ਕੇ ਉੱਚ-ਅਕਾਦਮਿਕ ਹਲਕਿਆਂ ਵਿਚ ਮਾਲਵੇ ਦੇ ਕਿੱਸਾ-ਸਾਹਿੱਤ ਬਾਰੇ ਚਰਚਾ ਛੇੜਣ ਲਈ ਮਹੱਤਵਪੂਰਨ ਉਪਰਾਲਾ ਕੀਤਾ।[1]

ਪੰਜਾਬੀ ਦੀ ਉੱਚ-ਸੱਤਰੀ ਪ੍ਰੀਖਿਆ ਅਤੇ ਖੋਜ-ਉਪਾਧੀ ਲਈ ਖੋਜ-ਨਿਬੰਧ ਲਿਖੇ ਜਾਣ ਦੀ ਵਿਵਸਥਾ ਹੋਣ ਨਾਲ ਵੀ ਕੁੱਝ ਮਲਵਈ ਕਿੱਸਾਕਾਰਾਂ ਬਾਰੇ ਖੋਜ ਕਾਰਜ ਹੋਇਆ ਹੈ। ਇਸ ਖੇਤਰ ਵਿਚ ਪਹਿਲ ਕਰਨ ਦਾ ਮਾਣ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਜਾਂਦਾ ਹੈ ਜਿਸ ਨੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀ ਐਮ. ਏ. ਪੰਜਾਬੀ (ਭਾਗ ਦੂਜਾ) ਦੀ ਪ੍ਰੀਖਿਆ ਵਿਚ ਪੇਸ਼ ਕਰਨ ਲਈ 1967 ਈ: ਵਿਚ ''ਕਿੱਸਾਕਾਰ ਸੁੰਦਰ ਦਾਸ ਰਚਿਤ ਹੀਰ'' (ਰਚਨਾ 1893 ਈ:) ਦੇ ਸੰਪਾਦਨ ਦਾ ਕਾਰਜ ਕੀਤਾ। ਇਸ ਲੜੀ ਵਿੱਚ ਕੀਤੇ ਗਏ ਕੁੱਝ ਹੋਰ ਕਾਰਜ ''ਹੀਰ ਬੰਸੀਵਾਲ ਦੀ ਭੂਮਿਕਾ ਅਤੇ ਸੰਪਾਦਨਾ'' (ਸ੍ਰੀਮਤੀ ਪ੍ਰਕਾਸ਼ ਕੌਰ ਦੁਆਰਾ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਐਮ. ਏ. ਪੰਜਾਬੀ (ਭਾਗ ਦੂਜਾ) ਦੀ ਪ੍ਰੀਖਿਆ ਲਈ ਪੇਸ਼ ਕੀਤਾ ਖੋਜ-ਨਿਬੰਧ, 1967), ''ਸਾਧੂ ਦਯਾ ਸਿੰਘ ਆਰਿਫ'' (ਸ੍ਰੀ ਆਤਮਾ ਸਿੰਘ ਵੱਲੋਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਐਮ.ਏ. ਪੰਜਾਬੀ (ਭਾਗ ਦੂਜਾ) ਦੀ ਪ੍ਰੀਖਿਆ ਲਈ ਪੇਸ਼ ਕੀਤਾ ਖੋਜ-ਨਿਬੰਧ, 1969),''ਭਗਵਾਨ ਸਿੰਘ ਦੀ ਕਵਿਤਾ : ਇੱਕ ਅਧਿਐਨ'' (ਸ੍ਰੀ ਅਜਮੇਰ ਸਿੰਘ ਵੱਲੋਂ ਪੰਜਾਬ ਯੂਨੀਵਰਸਿਟੀ,ਚੰਡੀਗੜ੍ਹ ਦੀ ਐਮ. ਏ. ਪੰਜਾਬੀ (ਭਾਗ ਦੂਜਾ) ਦੀ ਪ੍ਰੀਖਿਆ ਲਈ ਪੇਸ਼ ਕੀਤਾ ਖੋਜ ਨਿਬੰਧ, 1969) ''ਕਰਨੈਲ ਸਿੰਘ ਰਾਮੂਵਾਲੀਆ ਦੀ ਕਵਿਤਾ'' (ਸ੍ਰੀਮਤੀ ਕਰਮਜੀਤ ਕੌਰ ਦੁਆਰਾ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀ ਐਮ. ਏ. ਪੰਜਾਬੀ (ਭਾਗ ਦੂਜਾ) ਦੀ ਪ੍ਰੀਖਿਆ ਲਈ ਪੇਸ਼ ਕੀਤਾ ਖੋਜ ਨਿਬੰਧ, 1973) ''ਪੰਡਤ ਪੂਰਨ ਚੰਦ ਦੇ ਪੌਰਾਣਿਕ ਕਿੱਸੇ'' (ਸ੍ਰੀ ਬਲਬੀਰ ਸਿੰਘ ਸਿੱਧੂ ਦੁਆਰਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਐਮ. ਏ. ਪੰਜਾਬੀ (ਭਾਗ ਦੂਜਾ) ਦੀ ਪ੍ਰੀਖਿਆ ਲਈ ਪੇਸ਼ ਕੀਤਾ ਖੋਜ, ਨਿਬੰਧ, 1974)'' ''ਕਿੱਸਾਕਾਰ ਦੌਲਤ ਰਾਮ'' (ਸ੍ਰੀਮਤੀ ਰਛਪਾਲ ਕੌਰ ਦੁਆਰਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਐਮ.ਏ. ਪੰਜਾਬੀ (ਭਾਗ ਦੂਜਾ) ਦੀ ਪ੍ਰੀਖਿਆ ਲਈ ਪੇਸ਼ ਕੀਤਾ ਖੋਜ-ਨਿਬੰਧ,1975)''ਕਿੱਸਾਕਾਰ ਭਗਵਾਨ ਸਿੰਘ— ਇਕ ਆਲੋਚਨਾਤਮਕ ਅਧਿਐਨ'' (ਸ੍ਰੀ ਸੁਖਜਿੰਦਰ ਸਿੰਘ ਦੁਆਰਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਐਮ. ਏ. (ਪੰਜਾਬੀ) (ਭਾਗ ਦੂਜਾ) ਦੀ ਪ੍ਰੀਖਿਆ ਲਈ ਪੇਸ਼ ਕੀਤਾ ਖੋਜ ਨਿਬੰਧ, 1977) ''ਲੋਕ ਕਵੀ ਬਾਬੂ ਰਜਬ

[1] ਇਸ ਸੈਮੀਨਾਰ ਵਿਚ ਪੜ੍ਹੇ ਗਏ ਪਰਚਿਆਂ ਅਤੇ 20 ਮਲਵਈ ਕਵੀਸ਼ਰਾਂ ਦੀ ਚੋਣਵੀਂ ਕਾਵਿ-ਰਚਨਾ ਉੱਤੇ ਆਧਾਰਿਤ ਪੁਸਤਕ ''ਮਾਲਵੇ ਦੀ ਕਵੀਸ਼ਰੀ ਪਰੰਪਰਾ'' (1988) ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਿਤ ਹੋ ਚੁੱਕੀ ਹੈ।

ਅਲੀ ਦੇ ਧਾਰਮਿਕ ਕਿੱਸਿਆਂ ਦਾ ਆਲੋਚਨਾਤਮਿਕ ਅਧਿਐਨ'' (ਸ੍ਰੀ ਗੁਲੀਆ ਸਿੰਘ ਦੁਆਰਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਐਮ. ਲਿਟ ਦੀ ਡਿਗਰੀ ਲਈ ਪੇਸ਼ ਕੀਤਾ ਗਿਆ ਸ਼ੋਧ-ਪ੍ਰਬੰਧ, 1975) ''ਪ੍ਰਤੀਨਿੱਧ ਕਿੱਸਾਕਾਰ ਕਿਸ਼ੋਰ ਚੰਦ - ਇਕ ਅਧਿਐਨ'' (ਸ੍ਰੀਮਤੀ ਬਲਜੀਤ ਕੌਰ ਗਰੇਵਾਲ ਦੁਆਰਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਐਮ. ਲਿਟ ਦੀ ਡਿਗਰੀ ਲਈ ਪੇਸ਼ ਕੀਤਾ ਗਿਆ ਸ਼ੋਧ-ਪ੍ਰਬੰਧ, 1976) ''ਕਿੱਸਾਕਾਰ ਰਣ ਸਿੰਘ ਇਕ ਅਧਿਐਨ'' (ਸ੍ਰੀ ਰਵਿੰਦਰ ਸਿੰਘ ਦੁਆਰਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਐਮ. ਲਿਟ. ਦੀ ਡਿਗਰੀ ਲਈ ਪੇਸ਼ ਕੀਤਾ ਗਿਆ ਸ਼ੋਧ-ਪ੍ਰਬੰਧ, 1977), ''ਕਿੱਸਾਕਾਰ ਕਾਂਸ਼ੀ ਰਾਮ ਨਮੋਲ'' (ਸ੍ਰੀ ਹਰਿੰਦਰ ਸਿੰਘ ਦੁਆਰਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਐਮ. ਲਿਟ. ਦੀ ਡਿਗਰੀ ਪੇਸ਼ ਕੀਤਾ ਗਿਆ ਸ਼ੋਧ-ਪ੍ਰਬੰਧ, 1978) ਆਦਿ ਹਨ। ਸ੍ਰੀ ਲਾਭ ਸਿੰਘ ਨੇ 'ਪੰਜਾਬੀ ਕਵੀਸ਼ਰੀ ਦਾ ਰੂਪਕ ਵਿਵੇਚਨ'' (ਮਲਵਈ ਪਰੰਪਰਾ ਦੇ ਸੰਦਰਭ 'ਚ), ਖੋਜ-ਪ੍ਰਬੰਧ (1988) ਲਿਖਕੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਪੀ-ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ ਹੈ। ਇਸ ਤੋਂ ਬਿਨਾਂ ''ਜ਼ਿਲ੍ਹਾ ਫੀਰੋਜ਼ਪੁਰ ਦੀ ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਦੇਣ'' (ਸ੍ਰੀ ਆਤਮਾ ਸਿੰਘ ਦੁਆਰਾ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੂੰ ਪੀ-ਐਚ. ਡੀ. ਦੀ ਡਿਗਰੀ ਲਈ ਪੇਸ਼ ਕੀਤਾ ਗਿਆ ਸ਼ੋਧ-ਪ੍ਰਬੰਧ, 1974) ''ਮਾਲਵੇ ਦਾ ਲੋਕ-ਸਾਹਿਤ : ਇੱਕ ਆਲੋਚਨਾਤਮਿਕ ਅਧਿਐਨ'' (ਸ੍ਰੀ ਮਹਿੰਦਰ ਸਿੰਘ ਬਿਰਦੀ ਦੁਆਰਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਪੀ-ਐਚ.ਡੀ. ਦੀ ਡਿਗਰੀ ਲਈ ਪੇਸ਼ ਕੀਤਾ ਗਿਆ ਖੋਜ-ਪ੍ਰਬੰਧ, 1982) ''ਜ਼ਿਲ੍ਹਾ ਬਠਿੰਡਾ ਦਾ ਪੰਜਾਬੀ ਸਾਹਿਤ'' (ਸ੍ਰੀ ਮਹਿੰਦਰ ਸਿੰਘ ਬਿਰਦੀ ਦੁਆਰਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਐਮ. ਲਿਟ ਦੀ ਡਿਗਰੀ ਵਾਸਤੇ ਪੇਸ਼ ਕੀਤਾ ਗਿਆ ਖੋਜ-ਪ੍ਰਬੰਧ, 1974) ਅਤੇ ''ਪੁਰਾਣੀ ਰਿਆਸਤ ਫਰੀਦਕੋਟ ਦੀ ਪੰਜਾਬੀ ਸਾਹਿਤ ਨੂੰ ਦੇਣ'' (ਸ੍ਰੀ ਮਹਿੰਦਰ ਸਿੰਘ ਬਿਰਦੀ ਦੁਆਰਾ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਐਮ. ਏ. ਪੰਜਾਬੀ (ਭਾਗ ਦੂਜਾ) ਦੀ ਪ੍ਰੀਖਿਆ ਲਈ ਪੇਸ਼ ਕੀਤਾ ਗਿਆ ਖੋਜ-ਨਿਬੰਧ, 1969) ਵਿਚ ਵੀ ਮਾਲਵੇ ਦੇ ਕਿੱਸਾ-ਸਾਹਿਤ ਅਤੇ ਕਿੱਸਾਕਾਰਾਂ ਬਾਰੇ ਵਿਚਾਰ ਕੀਤਾ ਗਿਆ ਹੈ। ਇਸ ਉਪਰਾਲੇ ਵਿਚੋਂ ਸ੍ਰੀ ਆਤਮਾ ਸਿੰਘ (ਆਮ ਪ੍ਰਚੱਲਤ ਨਾਉਂ ਸ੍ਰੀ ਆਤਮ ਹਮਰਾਹੀ) ਦੀ ਰਚਨਾ ''ਸਾਧੂ ਦਯਾ ਸਿੰਘ ਆਰਿਫ਼'' ਅਤੇ ਸ੍ਰੀ ਅਜਮੇਰ ਸਿੰਘ ਕ੍ਰਿਤ ''ਭਗਵਾਨ ਸਿੰਘ ਦੀ ਕਵਿਤਾ : ਇੱਕ ਅਧਿਐਨ'' ਪੁਸਤਕ ਰੂਪ ਵਿੱਚ ਪ੍ਰਕਾਸ਼ਿਤ ਉਪਲਬਦ ਹਨ।

ਮਾਲਵੇ ਦੇ ਕਿੱਸਾ-ਸਾਹਿਤ ਦੀ ਖੋਜ-ਪੜਚੋਲ ਸਬੰਧੀ ਕੀਤੇ ਉਪਰੋਕਤ ਯਤਨ ਦੋ ਵੰਨਗੀਆਂ ਦੇ ਹਨ। ਪਹਿਲੀ ਵੰਨਗੀ ਦੀਆਂ ਪੁਸਤਕਾਂ ਵਿਚ ਕਿਸੇ ਕਿੱਸਾਕਾਰ ਅਤੇ ਉਸ ਦੀਆਂ ਰਚਨਾਵਾਂ ਬਾਰੇ ਜਾਣ-ਪਛਾਣ ਕਰਵਾਕੇ ਉਸਦੀ ਕਾਵਿ-ਦੇਣ ਦਾ ਮੁੱਲਾਂਕਣ ਕੀਤਾ ਗਿਆ ਹੈ ਅਤੇ ਦੂਜੀ ਵੰਨਗੀ ਦੀਆਂ ਪੁਸਤਕਾਂ ਵਿਚ ਕਵੀ ਬਾਰੇ ਜਾਣਕਾਰੀ ਦੇਣ ਦੇ ਨਾਲ ਉਸ ਦੀਆਂ ਰਚਨਾਵਾਂ ਦਾ ਪਾਠ ਸ਼ਾਮਲ ਕੀਤਾ ਗਿਆ ਹੈ। ਮਾਲਵੇ ਦੇ ਕਿੱਸਾ-ਸਾਹਿਤ ਦੀ ਸਾਂਭ-ਸੰਭਾਲ ਅਤੇ ਮੁੱਲਾਂਕਣ ਦੀ ਦ੍ਰਿਸ਼ਟੀ ਤੋਂ ਦੋਹਾਂ ਵੰਨਗੀਆਂ ਦੇ ਉਪਰਾਲੇ ਜ਼ਰੂਰੀ ਅਤੇ ਸਲਾਹੁਣ-ਯੋਗ ਹਨ। ਇਸ ਵਿਸ਼ੇ ਬਾਰੇ ਖੋਜ ਕਰਨ ਵਾਲੇ ਹਰ ਖੋਜੀ ਵਿਦਵਾਨ ਨੂੰ ਉਨ੍ਹਾਂ ਔਕੜਾਂ ਵਿਚ ਦੀ ਗੁਜ਼ਰਨਾ ਪਿਆ ਹੈ, ਜਿਹੜੀਆਂ ਜਨ-ਹਿਰਦੇ ਦੀ ਝੀਲ ਵਿਚੋਂ ਲੋਕ-ਸਾਹਿਤ ਜਾਂ ਲੋਕ-ਪ੍ਰਿਯ ਸਾਹਿਤ ਰੂਪੀ ਮੋਤੀਆਂ ਦੀ ਚੋਗ ਢੂੰਡਣ ਵਾਲੇ ਹਰ ਹੰਸ ਰੂਪੀ ਖੋਜੀ ਨੂੰ ਵਿਆਪਦੀਆਂ ਹਨ।

ਬਦਲੀਆਂ ਪਰਿਸਥਿਤੀਆਂ ਕਾਰਨ ਮਲਵਈ ਕਿੱਸਾਕਾਰਾਂ ਦੇ ਛਪੇ ਹੋਏ ਕਿੱਸਿਆਂ ਦੀ ਪ੍ਰਾਪਤੀ ਹੁਣ ਸੁਲੱਭ ਨਹੀਂ। ਵੀਹਵੀਂ ਸਦੀ ਵਿਚ ਨਵੀਨ ਸਾਹਿਤ-ਰੂਪਾਂ ਵੱਲ ਧਿਆਨ ਕੇਂਦਰਿਤ ਹੋ ਜਾਣ ਅਤੇ ਧਾਰਮਿਕ ਪੁਨਰ-ਜਾਗ੍ਰਿਤੀ ਦੀ ਭਾਵਨਾ ਕਾਰਨ ਕਿੱਸਾ-ਕਾਵਿ ਨੂੰ ਨਿਮਨ ਪੱਧਰ ਦੀ ਰਚਨਾ ਮੰਨ ਲੈਣ ਦੀ ਰੁਚੀ ਕਾਰਨ ਇਨ੍ਹਾਂ ਨੂੰ ਸਾਂਭਣ ਦੀ ਲੋੜ ਨਹੀਂ ਸਮਝੀ ਗਈ। ਸਿੱਟੇ ਵੱਜੋਂ ਅੱਜ ਸਾਡੀਆਂ ਲਾਇਬ੍ਰੇਰੀਆਂ ਵਿਚ ਪ੍ਰਾਪਤ ਮਲਵਈ ਕਿੱਸਾਕਾਰਾਂ ਦੁਆਰਾ ਰਚੇ ਕਿੱਸੇ ਇਸ ਖੇਤਰ ਦੀਆਂ ਕਿੱਸਾ-ਰਚਨਾਵਾਂ ਵਿਚੋਂ ਆਟੇ ਵਿਚ ਲੂਣ ਸਮਾਨ ਹੀ ਹਨ। ਬਾਕੀ ਦੇ ਵਿਸ਼ਾਲ ਭੰਡਾਰ ਤੱਕ ਪਹੁੰਚ ਕਰਨ ਲਈ ਕਿੱਸੇ ਛਾਪਣ ਅਤੇ ਵੇਚਣ ਵਾਲੀਆਂ ਪੁਰਾਤਨ ਦੁਕਾਨਾਂ ਮਹੱਤਵਪੂਰਨ ਸੋਮਾ ਹਨ ਪਰ ਇਨ੍ਹਾਂ ਵਿਚੋਂ ਬਹੁਤੀਆਂ ਲਾਹੌਰ (ਪੱਛਮੀ ਪਾਕਿਸਤਾਨ) ਵਿਚ ਹੋਣ ਕਾਰਨ ਹੁਣ ਇਨ੍ਹਾਂ ਤਕ ਪਹੁੰਚ ਸੰਭਵ ਨਹੀਂ। ਏਧਰ ਅੰਮ੍ਰਿਤਸਰ, ਲੁਧਿਆਣਾ, ਪਟਿਆਲਾ ਆਦਿ ਸਥਿਤ ਪੁਰਾਤਨ ਪ੍ਰਕਾਸ਼ਕਾਂ ਨੇ ਕਿੱਸਿਆਂ ਦੀ ਦਿਨੋਂ ਦਿਨ ਘੱਟ ਰਹੀ ਲੋਕ-ਪ੍ਰਿਯਤਾ ਨੂੰ ਵੇਖ ਕੇ ਕਿੱਸਿਆਂ ਦੀ ਥਾਂ ਨਵੇਂ ਸਾਹਿਤ-ਰੂਪ ਛਾਪਣੇ ਸ਼ੁਰੂ ਕਰ ਦਿੱਤੇ ਹਨ। ਪੁਰਾਣੇ ਕਿੱਸਿਆਂ ਦੇ ਢੇਰ ਇਨ੍ਹਾਂ ਦੁਕਾਨਾਂ ਦੇ ਗੁਦਾਮਾਂ ਵਿਚ ਪਏ ਸਿਉਂਕ ਦੀ ਖੁਰਾਕ ਬਣ ਚੁੱਕੇ ਹਨ।

ਮਲਵਈ ਕਿੱਸਾਕਾਰਾਂ ਦੀਆਂ ਅਣਪ੍ਰਕਾਸ਼ਿਤ ਰਚਨਾਵਾਂ ਦੀ ਗਿਣਤੀ ਜੇ ਪ੍ਰਕਾਸ਼ਿਤ ਰਚਨਾਵਾਂ ਦੀ ਗਿਣਤੀ ਤੋਂ ਵੱਧ ਨਹੀਂ, ਤਾਂ ਉਨ੍ਹਾਂ ਦੇ ਸਮਾਨ ਜ਼ਰੂਰ ਹੋਵੇਗੀ। ਇਸ ਖੇਤਰ ਵਿਚ ਕਿੱਸਾਕਾਰੀ ਅਤੇ ਕਵੀਸ਼ਰੀ ਦਾ ਸਮਨਵਯ ਹੋਣ ਕਾਰਨ ਮਲਵਈ ਕਿੱਸਾਕਾਰ ਆਪਣੀਆਂ ਰਚਨਾਵਾਂ ਆਪ ਜਾਂ ਆਪਣੇ ਚੇਲਿਆਂ ਦੁਆਰਾ ਗਾਏ ਜਾਣ ਲਈ ਰਚਦੇ ਸਨ। ਜਿਹੜੀ ਰਚਨਾ ਪ੍ਰਕਾਸ਼ਿਤ ਕਿੱਸੇ ਦੇ ਰੂਪ ਵਿੱਚ ਪਾਠਕਾਂ ਦੇ ਹੱਥਾਂ ਤਕ ਪੁੱਜ ਜਾਂਦੀ, ਉਸ ਨੂੰ ਕਵੀਸ਼ਰਾਂ ਦੇ ਮੂੰਹੋਂ ਗਾਇਨ ਰੂਪ ਵਿਚ ਸੁਣਨ ਲਈ ਸਰੋਤਿਆਂ ਦੀ ਦਿਲਚਸਪੀ ਕੁਦਰਤੀ ਹੀ ਘੱਟ ਜਾਂਦੀ। ਸਿੱਟੇ ਵਜੋਂ ਬਹੁਤੇ ਕਿੱਸਾਕਾਰ ਆਪਣੀਆਂ ਰਚਨਾਵਾਂ ਨੂੰ ਛਾਪੇਖਾਨੇ ਦਾ ਮੂੰਹ ਨਾ ਵਿਖਾਉਂਦੇ। ਇਉਂ ਇਨ੍ਹਾਂ ਗੁਮੰਤਰੀ ਅਥਵਾ ਕਵੀਸ਼ਰ-ਕਿੱਸਾਕਾਰਾਂ ਦੀਆਂ ਹੱਥ-ਲਿਖਤ ਰਚਨਾਵਾਂ ਨੂੰ ਥਾਂ-ਕੁਥਾਂ ਪਿਆਂ ਸਿਉਂਕ ਖਾ ਗਈ ਜਾਂ ਉਹ ਪਾਟ ਗਈਆਂ। ਕਈ ਵਾਰ ਕਿੱਸਾਕਾਰਾਂ ਦੇ ਬੇਸਮਝ ਵਾਰਸਾਂ ਨੇ ਅਜਿਹੀਆਂ ਰਚਨਾਵਾਂ ਦੀ ਮਹੱਤਾ ਨੂੰ ਨਾ ਸਮਝਦਿਆਂ ਇਨ੍ਹਾਂ ਨੂੰ ਰੱਦੀ ਦਾ ਢੇਰ ਸਮਝ ਅਗਨ ਭੇਟ ਕਰਕੇ ਜਾਂ ਕਿਸੇ ਹੋਰ ਵਿਧੀ ਨਾਲ ਨਸ਼ਟ ਕਰਨ ਤੋਂ ਵੀ ਸੰਕੋਚ ਨਾ ਕੀਤਾ।

ਪੰਜਾਹਵਿਆਂ ਤਕ ਆਉਂਦਿਆਂ ਕਿੱਸਾ-ਕਾਵਿ ਦੀ ਜੋਤ ਬੁਝੂੰ ਬੁਝੂੰ ਕਰਨ ਲੱਗ ਪਈ ਸੀ। ਬਹੁਤੇ ਮਲਵੱਈ ਕਿੱਸਾਕਾਰ ਮਰ ਚੁੱਕੇ ਸਨ ਜਾਂ ਜੀਵਨ ਦੀਆਂ ਆਖਰੀ ਘੜੀਆਂ ਗਿਣ ਰਹੇ ਸਨ। ਜੀਵਿਤ ਕਿੱਸਾਕਾਰਾਂ ਬਾਰੇ ਖੋਜ ਕਰਨੀ ਕਾਫ਼ੀ ਠਰੰਮੇ ਅਤੇ ਸਿਰੜ ਦਾ ਕੰਮ ਹੈ। ਇਹ ਕਵੀਸ਼ਰ-ਕਿੱਸਾਕਾਰ ਇਸ ਗੱਲੋਂ ਡਰਦੇ ਹਨ ਕਿ ਕਿਤੇ ਕੋਈ ਵਿਅਕਤੀ ਉਨ੍ਹਾਂ ਦੀਆਂ ਰਚਨਾਵਾਂ ਲੈ ਕੇ, ਰਚਨਾ ਵਿਚ ਆਪਣਾ ਨਾਉਂ ਪਾ ਕੇ, ਗਾਉਣਾ ਨਾ ਸ਼ੁਰੂ ਕਰ ਦੇਵੇ ਜਾਂ ਆਪਣੇ ਨਾਉਂ ਅਧੀਨ ਛਪਵਾ ਨਾ ਲਵੇ। ਅਜਿਹੇ ਵਹਿਮ ਦਾ ਸ਼ਿਕਾਰ ਕਿੱਸਾਕਾਰਾਂ ਦੇ ਮਨ ਵਿਚ ਖੋਜ ਦੀ ਮਨਸ਼ਾ ਬਾਰੇ ਬਣੇ ਸ਼ੰਕੇ ਨਵਿਰਤ ਕਰਨੇ ਕਠਨ ਹੁੰਦੇ ਹਨ, ਜਿਸ ਕਾਰਨ ਉਨ੍ਹਾਂ ਪਾਸੋਂ ਮਤਲਬ ਦੀ ਕੋਈ ਚੀਜ਼

ਨਹੀਂ ਪ੍ਰਾਪਤ ਹੁੰਦੀ। ਕਾਲਵੱਸ ਹੋ ਚੁੱਕੇ ਕਿੱਸਾਕਾਰਾਂ ਦੀਆਂ ਬਹੁਤੀਆਂ ਰਚਨਾਵਾਂ ਸੰਭਾਲ ਖੁਣੋਂ ਨਸ਼ਟ ਹੋ ਚੁੱਕੀਆਂ ਹਨ ਅਤੇ ਰਹਿੰਦੀਆ ਖੂੰਦੀਆਂ ਨੂੰ ਪ੍ਰਾਪਤ ਕਰ ਸਕਣਾ ਵੀ ਕੋਈ ਆਸਾਨ ਕਾਰਜ ਨਹੀਂ। ਇਨ੍ਹਾਂ ਕਿੱਸਾਕਾਰਾਂ ਦੇ ਵਾਰਸਾਂ ਨੂੰ ਇਹ ਗੱਲ ਸਮਝ ਨਹੀਂ ਪੈਂਦੀ ਕਿ ਕਿਉਂ ਕੋਈ ਪੜ੍ਹਿਆ ਲਿਖਿਆ ਵਿਅਕਤੀ ''ਚਿੱਠਿਆਂ'' ਦੀ ਭਾਲ ਵਿਚ ਇਉਂ ਬੌਰਾ ਹੋਇਆ ਫਿਰਦਾ ਹੈ। ਉਹ ਇਸ ਭਾਲ ਦੇ ਪਿੱਛੇ ਕੋਈ ਸਵਾਰਥ ਸਿੱਧੀ ਜਾਂ ਆਰਥਿਕ ਲਾਭ ਸਮਝਦੇ ਹਨ। ਕਈਆਂ ਦੇ ਮਨਾਂ ਵਿਚ ਇਹ ਵਹਿਮ ਹੁੰਦਾ ਹੈ ਕਿ ਉਨ੍ਹਾਂ ਪਾਸੋਂ ਹੱਥ-ਲਿਖਤਾਂ ਹਥਿਆਉਣ ਪਿਛੋਂ ਉਨ੍ਹਾਂ ਨੂੰ ਛਪਵਾ ਕੇ ਅਜਿਹਾ ਵਿਅਕਤੀ, ਪਤਾ ਨਹੀਂ, ਕਿੰਨੀ ਕੁ ਕਮਾਈ ਕਰ ਲਵੇਗਾ। ਫਲਸਰੂਪ ਅਜਿਹੇ ਲੋਕ ਆਪਣੇ ਪਾਸ ਪਈਆਂ ਰਚਨਾਵਾਂ ਵਿਖਾਉਣ ਤੋਂ ਹੀ ਮੁੱਕਰ ਜਾਂਦੇ ਹਨ ਭਾਵੇਂ ਉਨ੍ਹਾਂ ਪਾਸ ਪਈਆਂ ਇਹ ਹੱਥ-ਲਿਖਤਾਂ ਅੱਧ-ਪਚੱਧੀਆਂ ਨਸ਼ਟ ਹੋ ਚੁੱਕੀਆਂ ਹੁੰਦੀਆਂ ਹਨ ਅਤੇ ਕੁੱਝ ਹੋਰ ਸਮਾਂ ਪਾ ਕੇ ਇਨ੍ਹਾਂ ਦੀ ਉੱਕਾ ਹੀ ਅਉਧ ਪੁੱਗ ਜਾਣ ਦਾ ਡਰ ਹੁੰਦਾ ਹੈ।

ਇਹ ਸੰਤੋਖ ਦੀ ਗੱਲ ਹੈ ਕਿ ਇਨ੍ਹਾਂ ਸਾਰੀਆਂ ਔਕੜਾਂ ਦੇ ਬਾਵਜੂਦ ਵੀ ਉਪਰੋਕਤ ਸਾਰੇ ਵਿਦਵਾਨਾਂ ਨੇ ਮਾਲਵੇ ਦੇ ਕਿੱਸਾ-ਸਾਹਿਤ ਨੂੰ ਆਪਣੇ ਅਧਿਐਨ ਦਾ ਵਿਸ਼ਾ ਬਣਾਇਆ ਹੈ। ਚੰਗਾ ਹੋਣਾ ਸੀ, ਜੇ ਮਲਵਈ ਕਿੱਸਾ-ਕਾਵਿ ਬਾਰੇ ਅਜਿਹਾ ਖੋਜ-ਕਾਰਜ ਦੇਸ਼ ਵੰਡ ਤੋਂ ਪਹਿਲਾਂ ਹੀ ਛੋਹਿਆ ਜਾਂਦਾ। ਉਦੋਂ ਬਹੁਤ ਸਾਰੇ ਕਿੱਸਾਕਾਰ ਅਜੇ ਜਿਉਂਦੇ ਸਨ ਅਤੇ ਪ੍ਰਕਾਸ਼ਿਤ ਕਿੱਸਿਆਂ ਦੀ ਪ੍ਰਾਪਤੀ ਵੀ ਸਹਿਲ ਸੀ। ਸੁਤੰਤਰਤਾ ਪ੍ਰਾਪਤੀ ਪਿੱਛੋਂ ਪੰਜਾਬ ਵਿਚ ਵਾਪਰੀ ਸਮਾਜਿਕ, ਰਾਜ-ਨੀਤਿਕ ਆਦਿ ਤਬਦੀਲੀ ਦੇ ਫਲਸਰੂਪ ਕਿੱਸਾ-ਕਾਵਿ ਦਾ ਬਹੁਤ ਹੀ ਵੱਡਾ ਭਾਗ ਨਸ਼ਟ ਹੋ ਗਿਆ। ਵਿੱਦਿਆ ਦੇ ਪਸਾਰ ਕਾਰਨ ਉਪਜਿਆ ਨਵਾਂ ਪਾਠਕ-ਵਰਗ ਨਵੀਨ ਸਾਹਿਤ-ਰੂਪਾਂ ਵੱਲ ਰੁਚਿਤ ਹੈ ਅਤੇ ਇਉਂ ਕਿੱਸਾ-ਕਾਵਿ ਦੇ ਪਠਨ-ਪਾਠਨ ਨਾਲ ਸਾਹਿਤਕ ਤ੍ਰਿਪਤੀ ਕਰਨ ਵਾਲੇ ਪਾਠਕਾਂ ਦਾ ਘੇਰਾ ਦਿਨ ਪ੍ਰਤੀ ਦਿਨ ਸੁੰਗੜਦਾ ਗਿਆ ਹੈ, ਜਿਸ ਕਾਰਨ ਕਿੱਸਾ-ਕਾਵਿ ਦੇ ਅਲੋਪ ਹੋਣ ਦੀ ਪਰਕ੍ਰਿਆ ਹੋਰ ਵੀ ਗਤੀ ਫੜ ਗਈ ਹੈ। ਸੋ ਵੇਲਾ ਵਿਹਾਉਣ ਪਿੱਛੋਂ ਹੱਥ ਮਲਣ ਦੀ ਥਾਂ ਮਸਲੇ ਦੀ ਨਜ਼ਾਕਤ ਨੂੰ ਸਮਝਦਿਆਂ ਇਸ ਬਾਰੇ ਕਾਰਜ ਕਰਨ ਵੱਲ ਜੁੱਟ ਜਾਣਾ ਸਮੇਂ ਦੀ ਫੌਰੀ ਲੋੜ ਹੈ।

ਅਜਿਹੀ ਲੋੜ ਦੇ ਇਹਸਾਸ ਵਿਚੋਂ ਹੀ ਇਸ ਪੁਸਤਕ ਦਾ ਜਨਮ ਹੋਇਆ ਹੈ। ਅਸਲ ਵਿੱਚ ਅੱਜ ਤੋਂ ਦੋ ਢਾਈ ਦਹਾਕੇ ਪਹਿਲਾਂ ਮਹਿਕਮਾ ਪੰਜਾਬੀ (ਹੁਣ ਭਾਸ਼ਾ ਵਿਭਾਗ) ਨੇ ਇਹ ਖੋਜ ਕਾਰਜ ਪੰਜਾਬੀ ਸਾਹਿਤ ਸਭਾ, ਬਰਨਾਲਾ ਦੇ ਸਹਿਯੋਗ ਨਾਲ ਕਰਵਾਉਣ ਦੀ ਯੋਜਨਾ ਬਣਾਈ ਸੀ। ਪਰ ਫੇਰ ਪ੍ਰਕਾਸ਼ਨ-ਪੜਾ ਉੱਤੇ ਕਿਸੇ ਕਾਰਨ ਇਹ ਖੋਜ-ਕਾਰਜ ਵਿਭਾਗ ਦੀ ਕਾਰਜ-ਲੜੀ ਵਿਚ ਪਿੱਛੇ ਜਾ ਪਿਆ। ਇਹ ਖਰੜਾ,ਸ਼ਾਇਦ ਇਸ ਤਰ੍ਹਾਂ ਹੀ ਕਿਸੇ ਫਾਈਲ ਦਾ ਸ਼ਿੰਗਾਰ ਬਣਿਆ ਪਿਆ ਰਹਿੰਦਾ ਜੇਕਰ ਭਾਸ਼ਾ ਵਿਭਾਗ, ਪੰਜਾਬ ਦੇ ਸਾਬਕਾ ਨਿਰਦੇਸ਼ਕ ਸ: ਕਪੂਰ ਸਿੰਘ ਘੁੰਮਣ (ਸੁਰਗੀ) ਦੀ ਨਜ਼ਰ ਵਿਚ ਨਾ ਆਉਂਦਾ। ਸਾਹਿਤਕ ਇਤਿਹਾਸ ਦੀ ਦ੍ਰਿਸ਼ਟੀ ਤੋਂ ਇਸ ਸਮੱਗਰੀ ਦੇ ਮਹੱਤਵ ਨੂੰ ਸਮਝਣ ਦੇ ਨਾਲ-ਨਾਲ ਮਾਂ ਬੋਲੀ ਦੇ ਇਨ੍ਹਾਂ ਭੁੱਲੇ ਵਿੱਸਰੇ ਸੇਵਕਾਂ ਦੀ ਸਾਹਿਤ-ਦੇਣ ਨੂੰ ਯਾਦ ਕਰਨ ਦੀ ਜ਼ਰੂਰਤ ਅਤੇ ਫਰਜ਼ ਨੂੰ ਜਿੰਨੀ ਸ਼ਿੱਦਤ ਨਾਲ ਘੁੰਮਣ ਸਾਹਿਬ ਦੇ ਅੰਦਰਲੇ ਰਚਨਾਤਮਿਕ ਸਾਹਿਤਕਾਰ ਨੇ ਅਨੁਭਵ ਕੀਤਾ, ਉਸ ਨੂੰ ਕੋਈ ਸਾਹਿਤਕਾਰ ਹੀ ਅਨੁਭਵ ਕਰ ਸਕਦਾ ਸੀ। ਸਿੱਟੇ

ਵੱਜੋਂ ਉਨ੍ਹਾਂ ਨੇ ਕਾਫ਼ੀ ਸਮਾਂ ਪਹਿਲਾਂ ਤਿਆਰ ਕੀਤੇ ਗਏ ਖਰੜੇ ਨੂੰ ਸੋਧ-ਸੰਵਾਰ ਅਤੇ ਇਸ ਅਰਸੇ ਦੌਰਾਨ ਇਸ ਵਿਸ਼ੇ ਬਾਰੇ ਹੋ ਚੁੱਕੀ ਖੋਜ ਇਸ ਵਿਚ ਸ਼ਾਮਲ ਕਰਨੇ ਇਸ ਨੂੰ ਪ੍ਰਕਾਸ਼ਿਤ ਕਰਨ ਦੀ ਯੋਜਨਾ ਬਣਾਈ ਅਤੇ ਮੈਨੂੰ ਇਸ ਕਾਰਜ ਨਾਲ ਸਬੰਧਤ ਕਰਕੇ ਇਸ ਵਿਸ਼ੇ ਬਾਰੇ ਕੀਤੀ ਖੋਜ ਪੰਜਾਬੀ ਪਾਠਕਾਂ, ਪਿਆਰਿਆਂ ਅਤੇ ਵਿਦਵਾਨਾਂ ਦੇ ਸਨਮੁੱਖ ਪੇਸ਼ ਕਰ ਸਕਣ ਦਾ ਅਵਸਰ ਬਖਸ਼ਿਆ ।

ਪੁਸਤਕ ਦੇ ਮੁੱਢਲੇ ਰੂਪ ਅਨੁਸਾਰ ਇਸ ਦੀ ਭੂਮਿਕਾ ਵਿਚ ਮਾਲਵਾ ਖੇਤਰ ਅਤੇ ਇੱਥੇ ਰਚੇ ਗਏ ਪੰਜਾਬੀ ਸਾਹਿਤ ਬਾਰੇ ਬਹੁਤ ਹੀ ਸੰਖੇਪ ਚਰਚਾ ਕਰਨ ਉਪਰੰਤ ਇਸ ਖਿੱਤੇ ਨਾਲ ਸੰਬੰਧਤ ਸਤਾਈ ਕਿੱਸਾਕਾਰਾਂ ਬਾਰੇ ਲਗਭਗ ਇਕ ਦਰਜਨ ਲੇਖਕਾਂ ਵੱਲੋਂ ਲਿਖੇ ਖੋਜ-ਨਿਬੰਧ ਸ਼ਾਮਲ ਕੀਤੇ ਗਏ ਸਨ। ਇਕ ਤਾਂ ਕਿੱਸਾਕਾਰਾਂ ਦੀ ਚੋਣ ਉੱਦਮੀ-ਖੋਜੀਆਂ ਨੇ ਆਪੋ ਆਪਣੇ ਸਾਧਨਾਂ ਅਤੇ ਸਮੱਰਥਾ ਨੂੰ ਧਿਆਨ ਗੋਚਰੇ ਰੱਖਦਿਆਂ ਕੀਤੀ ਸੀ ਜਿਸ ਕਾਰਨ ਸੁਭਾਵਕ ਹੀ ਕੁੱਝ ਵਧੇਰੇ ਮਹੱਤਵਪੂਰਨ ਦੇਣ ਵਾਲੇ ਕਿੱਸਾਕਾਰ ਖੋਜ-ਕਾਰਜ ਤੋਂ ਬਾਹਰ ਰਹਿ ਗਏ ਸਨ, ਦੂਜੇ ਇਹ ਖੋਜ-ਨਿਬੰਧ ਵਿਭਿੰਨ ਲੇਖਕਾਂ ਦੁਆਰਾ ਲਿਖੇ ਜਾਣ ਕਾਰਨ ਇਨ੍ਹਾਂ ਵਿਚ ਖੋਜ-ਵਿਧੀ ਦੀ ਇਕਸਾਰਤਾ ਨਹੀਂ ਸੀ ਰਹਿ ਸਕੀ । ਪਾਠਕਾਂ ਨੂੰ ਇਸ ਵਿਸ਼ੇ ਦੀ ਵਿਸ਼ਾਲਤਾ ਅਤੇ ਮਹੱਤਾ ਤੋਂ ਜਾਣੂੰ ਕਰਵਾਉਣ ਲਈ ਇਕ ਵਿਸਤ੍ਰਿਤ ਭੂਮਿਕਾ ਲਿਖੇ ਜਾਣ ਦੀ ਲੋੜ ਸੀ। ਭਾਸ਼ਾ ਵਿਭਾਗ ਤੋਂ ਪ੍ਰਾਪਤ ਦਿਸ਼ਾ-ਨਿਰਦੇਸ਼ ਅਨੁਸਾਰ ਪੁਸਤਕ ਦੇ ਮੁੱਢਲੇ ਰੂਪ ਨੂੰ ਬਰਕਰਾਰ ਰੱਖਦਿਆਂ ਇਸ ਵਿਚ ਉਪਰੋਕਤ ਅਨੁਸਾਰ ਵਾਧਾ ਕੀਤਾ ਗਿਆ ਹੈ। ਪੁਸਤਕ ਦੇ ਵਰਤਮਾਨ ਰੂਪ ਵਿਚ ਇਸ ਨੂੰ ਦੋ ਭਾਗਾਂ ਵਿਚ ਵਿਭਾਜਿਤ ਕੀਤਾ ਗਿਆ ਹੈ। ਪਹਿਲੇ ਭਾਗ—''ਮਾਲਵੇ ਦਾ ਕਿੱਸਾ ਸਾਹਿਤ : ਸਾਹਿਤਕ ਅਧਿਐਨ'' – ਦੇ ਪੰਜ ਅਧਿਆਇ ਹਨ। ਪਹਿਲੇ ਅਧਿਆਇ ਵਿੱਚ ਮਾਲਵਾ ਖੇਤਰ ਦੇ ਨਾਮਕਰਨ ਬਾਰੇ ਚਰਚਾ ਅਤੇ ਇਸ ਦੀ ਭੂਗੋਲਿਕ ਸਥਿਤੀ ਨਿਸ਼ਚਿਤ ਕਰਨ ਉਪਰੰਤ ਇਸ ਇਲਾਕੇ ਦੇ ਇਤਿਹਾਸਕ ਪਿਛੋਕੜ ਦਾ ਬਿਆਨ ਕੀਤਾ ਗਿਆ ਹੈ। ਦੂਜਾ ਅਧਿਆਇ ਮਾਲਵੇ ਦੇ ਕਿੱਸਾ-ਸਾਹਿਤ ਬਾਰੇ ਹੈ। ਇਸ ਅਧਿਆਇ ਦੇ ਆਰੰਭ ਵਿਚ 18ਵੀਂ ਸਦੀ ਤੱਕ ਮਾਲਵੇ ਵਿਚ ਸਾਹਿਤ-ਰਚਨਾ ਦੇ ਅਭਾਵ ਦੇ ਕਾਰਨ ਅਤੇ ਫਿਰ ਇਸ ਖੇਤਰ ਵਿਚ ਸਾਹਿਤ ਰਚਨਾ ਲਈ ਢੁੱਕਵੇਂ ਵਾਤਾਵਰਨ ਦੇ ਨਿਰਮਾਣ ਵਿੱਚ ਸਹਾਇਕ ਸ਼ਕਤੀਆਂ ਦਾ ਉਲੇਖ ਕੀਤਾ ਗਿਆ ਹੈ। ਉਪਰੰਤ ਮਾਲਵੇ ਦੇ ਕਿੱਸਾਕਾਰਾਂ ਦੀ ਨਾਮਾਵਲੀ ਦੇ ਕੇ ਉਨ੍ਹਾਂ ਦੁਆਰਾ ਰਚੇ ਚਰਚਿਤ ਕਿੱਸਿਆਂ ਨੂੰ ਸੂਚੀਬੱਧ ਕੀਤਾ ਗਿਆ ਹੈ । ਤੀਜੇ ਅਧਿਆਇ ਵਿਚ ਇਨ੍ਹਾਂ ਕਿੱਸਿਆਂ ਦਾ ਵਿਸ਼ੇਗਤ ਅਤੇ ਚੌਥੇ ਅਧਿਆਇ ਵਿਚ ਰੂਪਗਤ ਅਧਿਐਨ ਪੇਸ਼ ਕੀਤਾ ਗਿਆ ਹੈ । ਪੰਜਵੇਂ ਅਧਿਆਇ ਵਿਚ ਪੰਜਾਬੀ ਦੇ ਸਪੂੰਰਣ ਕਿੱਸਾ-ਸਾਹਿਤ ਦੇ ਸੰਦਰਭ ਵਿਚ ਮਾਲਵੇ ਦੇ ਕਿੱਸਾ-ਸਾਹਿਤ ਦੇ ਮਹੱਤਵ ਨੂੰ ਆਂਕਿਆ ਗਿਆ ਹੈ।

ਪੁਸਤਕ ਦੇ ਦੂਜੇ ਭਾਗ''ਮਾਲਵੇ ਦਾ ਕਿੱਸਾ-ਸਾਹਿਤ : ਚੋਣਵੀਂ ਵੰਨਗੀ''ਵਿਚ 43 ਮਲਵਈ ਕਿੱਸਾਕਾਰਾਂ ਨੂੰ ਪੇਸ਼ ਕੀਤਾ ਗਿਆ ਹੈ । ਪਹਿਲਾਂ ਹਰ ਕਵੀ ਦੀ ਜੀਵਨੀ ਅਤੇ ਰਚਨਾ ਨਾਲ ਸੰਖੇਪ ਪ੍ਰੀਚੈ ਕਰਵਾਇਆ ਗਿਆ ਹੈ ਅਤੇ ਫਿਰ ਵੰਨਗੀ ਵੱਜੋਂ ਉਸ ਦੀਆਂ ਵਿਭਿੰਨ ਰਚਨਾਵਾਂ ਵਿਚੋਂ ਚੋਣਵੀਆਂ ਕਾਵਿ-ਟੁਕੜੀਆਂ ਦਰਜ ਕੀਤੀਆਂ ਗਈਆਂ ਹਨ। ਅੰਤਿਕਾ ਵਿਚ ਮਲਵਈ ਕਿੱਸਾਕਾਰਾਂ ਦੀਆਂ ਪ੍ਰਕਾਸ਼ਿਤ ਰਚਨਾਵਾਂ ਦੀ ਸੂਚੀ ਪੇਸ਼ ਕੀਤੀ ਗਈ ਹੈ। ਇਉਂ ਇਸ ਪੁਸਤਕ ਮਾਲਵੇ ਨੂੰ

ਦੇ ਕਿੱਸਾ-ਸਾਹਿਤ ਬਾਰੇ ਜਾਣਕਾਰੀ ਦੇਣ ਵਾਲਾ ਪ੍ਰਮਾਣਿਕ ਸੋਮਾ ਬਣਾਉਣ ਦਾ ਯਤਨ ਕੀਤਾ ਗਿਆ ਹੈ। ਪਰ ਇਸ ਦੀ ਸੰਪੂਰਨਤਾ ਦਾ ਦਾਅਵਾ ਕਰਨਾ ਯੋਗ ਨਹੀਂ ਹੋਵੇਗਾ। ਮਾਲਵੇ ਦੇ ਕਿੱਸਾਕਾਰਾਂ ਅਤੇ ਕਿੱਸਾ-ਸਾਹਿਤ ਬਾਰੇ ਬੇਅੰਤ ਬਹੁਮੁੱਲੀ ਜਾਣਕਾਰੀ ਪ੍ਰਕਾਸ਼ਿਤ, ਖਰੜਿਆਂ ਜਾਂ ਕੰਠ-ਸਥ ਪਾਠ ਦੇ ਰੂਪ ਵਿਚ ਥਾਂ ਥਾਂ ਬਿਖਰੀ ਪਈ ਹੈ; ਜਿਸ ਦੀ ਸਾਂਭ ਸੰਭਾਲ ਦੇ ਲਈ ਵਿਅਕਤੀਗਤ ਯਤਨ ਨਾਕਾਫ਼ੀ ਹਨ। ਇਹ ਕਾਰਜ ਕਿਸੇ ਸਰਕਾਰੀ/ਅਰਧ ਸਰਕਾਰੀ ਸੰਸਥਾ ਦੇ ਹੱਥ ਵਿਚ ਲੈਣ ਦਾ ਹੈ। ਫਿਰ ਵੀ ਜੇ ਵਿਦਵਾਨ ਪਾਠਕ ਇਸ ਪੁਸਤਕ ਵਿੱਚ ਪ੍ਰਸਤੁਤ ਜਾਣਕਾਰੀ ਵਿਚ ਵਾਧਾ ਕਰਨ ਵਾਲੀ ਕੋਈ ਸੂਚਨਾ ਭੇਜਣ ਦੀ ਕ੍ਰਿਪਾ ਕਰਨਗੇ ਤਾਂ ਇਸ ਨੂੰ ਆਭਾਰ-ਸਹਿਤ ਸਵੀਕਾਰ ਕੀਤਾ ਜਾਵੇਗਾ।

ਅੰਤ ਵਿਚ ਮੈਂ ਮਾਂ-ਪੰਜਾਬੀ ਦੇ ਸੁਹਿਰਦ ਸਪੂਤ, ਉੱਘੇ ਨਾਟਕਕਾਰ ਅਤੇ ਭਾਸ਼ਾ ਵਿਭਾਗ, ਪੰਜਾਬ ਦੇ ਸਾਬਕਾ ਡਾਇਰੈਕਟਰ, ਸੁਰਗੀ ਸ. ਕਪੂਰ ਸਿੰਘ ਘੁੰਮਣ ਪ੍ਰਤੀ ਹਾਰਦਿਕ ਆਭਾਰ ਪ੍ਰਗਟ ਕਰਦਾ ਹਾਂ ਜਿਨ੍ਹਾਂ ਨੇ ਇਸ ਮਹੱਤਵਪੂਰਨ ਵਿਸ਼ੇ ਬਾਰੇ ਇਹ ਪੁਸਤਕ ਲਿਖਣ ਲਈ ਪ੍ਰੇਰਨਾ ਦਿੱਤੀ। ਭਾਸ਼ਾ ਵਿਭਾਗ, ਪੰਜਾਬ ਦੇ ਵਰਤਮਾਨ ਡਾਇਰੈਕਟਰ ਸ. ਰਾਜਿੰਦਰ ਸਿੰਘ, ਸਹਾਇਕ ਡਾਇਰੈਕਟਰ (ਸੰਪਾਦਨ ਅਤੇ ਪ੍ਰਕਾਸ਼ਨ), ਸ. ਅਜੀਤ ਸਿੰਘ ਕੱਕੜ, ਜਿਨ੍ਹਾਂ ਨੇ ਸਾਰੇ ਖਰੜੇ ਨੂੰ ਵਾਚ ਕੇ ਬਹੁਮੁੱਲੇ ਸੁਝਾ ਦਿੱਤੇ, ਅਤੇ ਪ੍ਰਕਾਸ਼ਨ ਸ਼ਾਖਾ ਦੇ ਕਰਮਚਾਰੀ ਜਿਨ੍ਹਾਂ ਦੇ ਸਰਗਰਮ ਸਹਿਯੋਗ ਕਾਰਨ ਹੀ ਪੁਸਤਕ-ਪ੍ਰਕਾਸ਼ਨ ਦਾ ਕਾਰਜ ਸੰਪੰਨ ਹੋਇਆ ਹੈ ਮੇਰੇ ਧੰਨਵਾਦ ਦੇ ਪਾਤਰ ਹਨ। ਮੈਂ ਆਪਣੇ ਉਨ੍ਹਾਂ ਅਨੇਕ ਦੋਸਤਾਂ-ਮਿੱਤਰਾਂ,ਜਿਨ੍ਹਾਂ ਨੇ ਕਿੱਸਾਕਾਰਾਂ ਅਤੇ ਉਨ੍ਹਾਂ ਦੀਆਂ ਰਚਨਾਵਾਂ ਬਾਰੇ ਮੇਰੀਆਂ ਪੁੱਛਾਂ ਦੇ ਉੱਤਰ ਦੇ ਕੇ ਕ੍ਰਿਤਾਰਥ ਕੀਤਾ, ਦਾ ਤਾਂ ਜਿੰਨਾਂ ਵੀ ਧੰਨਵਾਦ ਕਰਾਂ, ਥੋੜ੍ਹਾ ਹੈ। ਆਪਣੀ ਸੁਪਤਨੀ ਨਵਤੇਜ ਕੌਰ ਦਾ ਧੰਨਵਾਦ ਸ਼ਬਦਾਂ ਵਿਚ ਬਿਆਨ ਕਰ ਦੇਣਾ ਮੇਰੇ ਲਈ ਸੰਭਵ ਨਹੀਂ। ਉਸਨੇ ਮੈਨੂੰ ਪਰਿਵਾਰਕ ਅਤੇ ਭਾਈਚਾਰਕ ਜ਼ਿੰਮੇਵਾਰੀਆਂ ਤੋਂ ਮੁਕਤ ਰੱਖ ਪਠਨ-ਪਾਠਨ ਦੇ ਕਾਰਜ ਵਿਚ ਨਿਰੰਤਰ ਗਤੀਸ਼ੀਲ ਰਹਿਣ ਲਈ ਜੋ ਸੁਵਿਧਾ ਦੇ ਰੱਖੀ ਹੈ, ਉਸਦਾ ਉਲੇਖ ਨਹੀਂ ਕੀਤਾ ਜਾ ਸਕਦਾ। ਮੇਰੀ ਸੰਪੂਰਨਤਾ ਆਪਣੀ ਇਸ 'ਅਰਧੰਗਨੀ' ਕਾਰਨ ਹੀ ਹੈ ਅਤੇ ਮੇਰੇ ਲਈ ਸੁਰਸਤੀ ਦੇਵੀ ਉਸ ਦੇ ਰੂਪ ਵਿਚ ਹੀ ਪ੍ਰਗਟ ਹੋਈ ਹੈ।

—ਗੁਰਦੇਵ ਸਿੰਘ ਸਿੱਧੂ (ਡਾ.)

ੴ ਸਤਿਗੁਰ ਪ੍ਰਸਾਦਿ ।।

# ਅਕਾਲ ਪੁਰਖ

ਜੋਹੜੀ ਹਸਤੀ ਸਾਰੇ ਦਿਸਦੇ ਤੇ ਅਣ ਦਿਸਦੇ ਸੰਸਾਰ ਨੂੰ ਹੋਂਦ ਵਿਚ ਲਿਆਉਣ ਵਾਲੀ ਹੈ ਉਸਦਾ ਨਾਮ ਅਕਾਲ ਪੁਰਖ ਹੈ । ਗੁਰੂ ਨਾਨਕ ਜੀ ਨੇ ਉਸਦਾ ਸਰੂਪ ਇਨ੍ਹਾਂ ਸ਼ਬਦਾਂ ਵਿਚ ਕਥਨ ਕੀਤਾ ਹੈ:—

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ।

(ਜਪੁ ਮ: ੧)

ਉਹ ਹਸਤੀ ਕੇਵਲ ਇਕ ਹੈ । ਸਦਾ ਰਹਿਣ ਵਾਲੀ ਹੈ । ਸਭ ਵਸਤਾਂ ਵਿਚ ਵਿਆਪਕ ਹੋ ਕੇ ਸਭ ਨੂੰ ਧਾਰਨ ਵਾਲੀ ਹੈ । ਸਾਰੀਆਂ ਵਸਤਾਂ ਨੂੰ ਉਪਜਾਉਣ ਵਾਲੀ ਹੈ । ਆਪਣੀ ਸ੍ਰਿਸ਼ਟੀ ਵਿਚ ਵਿਆਪਕ ਹੈ । ਬਿਨਾ ਡਰ ਤੇ ਬਿਨਾ ਵੈਰ ਦੇ ਹੈ । ਉਸ ਹਸਤੀ ਪੁਰ ਸਮੇਂ ਦਾ ਅਸਰ ਨਹੀਂ । ਜਨਮ ਮਰਨ ਤੋਂ ਰਹਿਤ ਹੈ । ਉਸਦਾ ਪ੍ਰਕਾਸ਼ ਆਪਣੇ ਆਪ ਤੋਂ ਹੀ ਹੈ । ਗੁਰੂ ਦੀ ਕਿਰਪਾ ਦਵਾਰਾ (ਜਾਣੀ ਜਾਂਦੀ ਹੈ) ।

ਇਨ੍ਹਾਂ ਗੁਣਾਂ ਦੀ ਵਧੀਕ ਵਿਆਖਿਆ ਗੁਰਬਾਣੀ ਵਿਚ ਚੰਗੀ ਤਰਹ ਖੋਲ੍ਹ ਕੇ ਕੀਤੀ ਗਈ ਹੈ । ਕਈ ਵਿਚਾਰਵਾਨਾਂ ਦਾ ਖਿਆਲ ਹੈ ਕਿ 'ਪੁਰਸ਼' ਤੇ 'ਪ੍ਰਕ੍ਰਿਤੀ' ਦੋ ਅਨਾਦੀ ਹਸਤੀਆਂ ਹਨ ਅਤੇ ਦੋਹਾਂ ਤੋਂ ਸੰਸਾਰ ਦੀ ਉਤਪੱਤੀ ਹੈ । ਕਈ ਇਨ੍ਹਾਂ ਦੋਹਾਂ ਨਾਲ 'ਈਸ਼ਵਰ' ਤੀਜੀ ਹਸਤੀ ਜੋੜ ਕੇ ਤਿੰਨਾਂ ਨੂੰ ਅਨਾਦੀ ਮੰਨਦੇ ਹਨ ਤੇ ਇਨ੍ਹਾਂ ਤਿੰਨਾਂ ਤੋਂ ਇਸ ਸਾਰੀ ਖੇਡ ਦਾ ਅਰੰਭ ਦੱਸਦੇ ਹਨ । ਕਈ ਕਹਿੰਦੇ ਹਨ ਕਿ ਬ੍ਰਹਮ ਤੋਂ ਬਿਨਾ ਇਕ ਸਤਿ-ਅਸਤਿ ਹਸਤੀ ਮਾਇਆ ਹੈ ਜਿਸਦੇ ਬ੍ਰਹਮ ਨੂੰ

ਵਿਆਪਣ ਨਾਲ ਸ੍ਰਿਸ਼ਟੀ ਰਚੀ ਜਾਂਦੀ ਹੈ । ਪਰ ਸਤਿਗੁਰੂ ਕੇਵਲ ਇਕੋ ਹਸਤੀ ਨੂੰ ਅਨਾਦਿ ਤੇ ਸਾਰੀ ਉਤਪੱਤੀ ਦਾ ਆਦਿ ਕਾਰਨ ਮੰਨਦੇ ਹਨ:—

ਏਕਮ ਏਕੰਕਾਰੁ ਨਿਰਾਲਾ । ਅਮਰੁ ਅਜੋਨੀ ਜਾਤਿ ਨ ਜਾਲਾ ।
ਅਗਮ ਅਗੋਚਰੁ ਰੂਪੁ ਨਾ ਰੇਖਿਆ ।
ਖੋਜਤ ਖੋਜਤ ਘਟਿ ਘਟਿ ਦੇਖਿਆ ।

(ਬਿਲਾਵਲੁ ਮ: ੧ ਥਿਤੀ)

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ।
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ । ੨ । ਪਉੜੀ ।
ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ ।
ਤੁਧੁ ਬਿਨੁ ਦੂਜਾ ਕੋ ਨਹੀਂ ਤੂ ਰਹਿਆ ਸਮਾਈ ।
ਤੇਰੀ ਗਤਿ ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ ।
ਤੂ ਅਲਖ ਅਗੋਚਰੁ ਅਗਮੁ ਹੈ ਗੁਰਮਤਿ ਦਿਖਾਈ । ੨੮ ।

(ਵਾਰ ਮਲਾਰ ਮ: ੧)

[1]ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ।
ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ । ੧ ।
ਸਾਹਿਬੁ ਮੇਰਾ ਏਕੋ ਹੈ । ਏਕੋ ਹੈ ਭਾਈ ਏਕੋ ਹੈ । ੧ । ਰਹਾਉ ।
ਆਪੇ ਮਾਰੇ ਛੋਡੇ ਆਪੇ ਲੇਵੈ ਦੇਇ ।
ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ । ੨ ।
ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ।
ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ । ੩ ।
ਕਲਿ ਕਲਵਾਲੀ [2]ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ
ਆਪੇ ਰੂਪ ਕਰੇ ਬਹੁ ਭਾਂਤੀ ਨਾਨਕੁ ਬਪੁੜਾ ਏਵ ਕਹੈ । ੪ । ੫ ।

(ਆਸਾ ਮ: ੧)

ਤ੍ਰਿੰਸ-ਨਵੀ

'ਪੁਰਸ਼' ਤੇ 'ਪ੍ਰਾਕ੍ਰਿਤੀ' ਉਸਦੇ ਸਾਜੇ ਹੋਏ ਹਨ:—
[3]ਸਿਵ [4]ਸਕਤਿ ਆਪਿ ਉਪਾਇਕੈ ਕਰਤਾ ਆਪੇ ਹੁਕਮ ਵਰਤਾਏ । ੨੯ ।

(ਰਾਮ ਕਲੀ ਅਨੰਦ ਮ: ੩)

---

[1] ਜਿਤਨਾ ਸ਼ਬਦ ਹੈ ਉਤਨੀ ਹੀ ਤੇਰੀ ਧੁਨੀ ਦੀ ਗਿਆਤ ਹੈ । ਭਾਵ ਇਹ ਕਿ ਸਾਰੇ ਸ਼ਬਦਾਂ ਨੂੰ ਅਸੀਂ ਤੇਰੀ ਆਵਾਜ਼ ਜਾਣਦੇ ਹਾਂ । ਜਿਤਨਾ ਆਕਾਰ ਹੈ ਇਹ ਤੇਰਾ ਵਜੂਦ ਹੈ । ਸ਼ਬਦ ਨੂੰ ਉਚਾਰਨ ਵਾਲੀ ਰਸਨਾਂ ਵੀ ਤੂੰ ਹੀ ਹੈਂ, ਵਜੂਦ ਵਿਚ ਵਾਸ ਕਰਨ ਵਾਲਾ ਵੀ ਤੂੰ ਹੀ ਹੈਂ । ਹੇ ਭਾਈ ਕੋਈ ਹੋਰ ਦੂਜਾ ਨਾ ਆਖੋ ।

[2] ਕਲਵਾਲੀ=ਕਲਪਨਾ ਰੂਪ ਮਟਕੀ ਵਿਚ ।

[3] ਸਿਵ=ਚੇਤਨ, ਪੁਰਸ਼ ।

[4] ਸਕਤਿ=ਪ੍ਰਕ੍ਰਿਤੀ ।

ਮਾਇਆ ਤੇ ਮੋਹ ਵੀ ਉਸ ਨੇ ਪੈਦਾ ਕੀਤਾ ਹੈ:—

ਨਿਰੰਕਾਰਿ ਆਕਾਰੁ ਉਪਾਇਆ । ਮਾਇਆ ਮੋਹੁ ਹੁਕਮਿ ਬਣਾਇਆ ।
ਆਪੇ ਖੇਲ ਕਰੈ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ । ੧ । ੮ । ੨੨

(ਮਾਰੂ ਸੋਹਲੇ ਮ: ੩)

ਤ੍ਰੈ ਗੁਣ ਵੀ ਉਸਦੇ ਹੁਕਮ ਤੋਂ ਉਪਜੇ ਹਨ:—

ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ ।
ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ ।
ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ ।
ਗੁਰ ਪਰਸਾਦੀ ਉਬਰੇ ਜਿਨ ਭਾਣਾ ਭਾਇਆ ।
ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ । ੧ ।

(ਵਾਰ ਸਾਰੰਗ ਮ)

ਪੰਜ ਤੱਤ ਵੀ ਉਸ ਤੋਂ ਉਤਪਤ ਹੋਏ ਹਨ :—

ਪੰਚਭੂ [1]ਨਾਇਕੋ [2]ਆਪਿ ਸਿਰੰਦਾ ਜਿਨਿ ਸਚ ਕਾ ਪਿੰਡ ਸਵਾਰਿਆ । ੩ ।

(ਸੂਹੀ ਛੰਤ ਮ: ੧)

ਕਈ ਲੇਖਕ ਬ੍ਰਹਮਾ ਆਦਿ ਦੇਵਤਿਆਂ ਤੋਂ ਸ੍ਰਿਸ਼ਟੀ ਦੀ ਉਤਪੱਤੀ ਮੰਨਦੇ ਹਨ । ਸਤਿਗੁਰ ਫੁਰਮਾਉਂਦੇ ਹਨ ਕਿ ਬ੍ਰਹਮਾ, ਬਿਸ਼ਨ, ਮਹੇਸ਼, ਦਸ ਅਵਤਾਰ ਤੇ ਹੋਰ ਸਭ ਦੇਵਤੇ ਉਸਦੀ ਪੈਦਾ-ਇਸ਼ ਹਨ :—

ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ । ਦੇਵੀ ਦੇਵ ਉਪਾਏ ਵੇਸਾ ।
[3]ਜੋਤੀ ਜਾਤੀ ਗਣਤ ਨ ਆਵੈ । ਜਿਨਿ ਸਾਜੀ ਸੋ ਕੀਮਤਿ ਪਾਵੈ ।
ਕੀਮਤਿ ਪਾਇ ਰਹਿਆ ਭਰਪੂਰਿ । ਕਿਸੁ ਨੇੜੈ ਕਿਸੁ ਆਖਾ ਦੂਰਿ । ੪ ।

(ਬਿਲਾਵਲ ਮ: ੧ ਥਿਤੀ)

ਹੁਕਮਿ ਉਪਾਏ ਦਸ ਅਵਤਾਰਾ । ਦੇਵ ਦਾਨਵ ਅਗਣਤ ਅਪਾਰਾ ।
ਮਾਨੈ ਹੁਕਮੁਸੁ ਦਰਗਹ [4]ਪੈਝੈ ਸਾਚਿ ਮਿਲਾਇ ਸਮਾਇਦਾ । ੧੩ । ੪ । ੧੬ ।

(ਮਾਰੂ ਸੋਲਹੇ ਮ: ੧)

---

[1] ਪੰਚਭੂ=ਪੰਜ ਤਤ ।

[2] ਨਾਇਕੋ=ਸਭ ਦਾ ਨੇਤਾ, ਸਰਦਾਰ ।

[3] ਜੋਤੀ ਜਾਤੀ=ਨਿਰੰਕਾਰ ਦੀ ਸ੍ਰਿਸ਼ਟੀ ਦਾ ।

[4] ਦਰਗਹ ਪੈਝੈ=ਦਰਗਹ ਵਿਚ ਪਹਿਨਾਇਆ ਜਾਂਦਾ ਭਾਵ ਉਸ ਨੂੰ ਖਿਲਅਤ ਮਿਲਦੀ ਹੈ, ਹਜ਼ੂਰੋਂ ਵਡਿਆਈ ਪ੍ਰਾਪਤ ਹੋਂਦੀ ਹੈ ।

ਕੋਟਿ ਬਿਸਨ ਕੀਨੇ ਅਵਤਾਰ । ਕੋਟਿ ਬ੍ਰਹਮੰਡ ਜਾਕੇ ਧ੍ਰਮਸਾਲ ।
ਕੋਟਿ ਮਹੇਸ ਉਪਾਇ ਸਮਾਏ । ਕੋਟਿ ਬ੍ਰਹਮੇ ਜਗੁ ਸਾਜਣ ਲਾਏ । ੧ ।
ਐਸੋ ਧਣੀ ਗੁਵਿੰਦ ਹਮਾਰਾ ।
ਬਰਨਿ ਨ ਸਾਕਉ ਗੁਣ ਬਿਸਥਾਰਾ । ੧ । ਰਹਾਉ । ੨ । ੫ ।

(ਭੈਰਉ ਅਸਟਪਦੀਆਂ ਮ: ੫)

ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ।
ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ।
ਦਸ ਅਵਤਾਰੀ ਰਾਮੁ ਰਾਜਾ ਆਇਆ ।
ਦੈਤਾ ਮਾਰੇ ਧਾਇ ਹੁਕਮਿ ਸਬਾਇਆ ।
ਈਸ ਮਹੇਸਰੁ ਸੇਵ ਤਿਨ੍ਹੀ ਅੰਤੁ ਨ ਪਾਇਆ ।
ਸਚੀ ਕੀਮਤਿ ਪਾਇ ਤਖਤੁ ਰਚਾਇਆ ।
ਦੁਨੀਆ ਧੰਧੈ ਲਾਇ ਆਪੁ ਛਪਾਇਆ ।
ਧਰਮ ਕਰਾਏ ਕਰਮ ਧੁਰਹ ਫੁਰਮਾਇਆ । ੩ ।

(ਵਾਰ ਸਲਾਰ ਮ: ੧)

ਅਕਾਲ ਪੁਰਖ ਆਪ ਸਭ ਦੇਵਤਿਆਂ ਤੋਂ ਉੱਚਾ ਹੈ ; ਇਹ ਦੇਵਤੇ ਉਸਦਾ ਅੰਤ ਨਹੀਂ ਜਾਣਦੇ ।

ਮਹਿਮਾ ਨ ਜਾਨਹਿ ਬੇਦ । ਬ੍ਰਹਮੇ ਨਹੀ ਜਾਨਹਿ ਭੇਦ ।
ਅਵਤਾਹ ਨ ਜਾਨਹਿ ਅੰਤੁ । ਪਰਮੇਸੁਰ ਪਾਰਬ੍ਰਹਮ ਬੇਅੰਤੁ । ੧ ।
ਅਪਨੀ ਗਤਿ ਆਪਿ ਜਾਨੈ । ਸੁਣਿ ਸੁਣਿ ਅਵਰ ਵਖਾਨੈ । ੧ । ਰਹਾਉ ।
ਸੰਕਰਾ ਨਹੀਂ ਜਾਨਹਿ ਭੇਵ । ਖੋਜਤ ਹਾਰੇ ਦੇਵ ।
ਦੇਵੀਆ ਨਹੀ ਜਾਨੈ ਮਰਮ । ਸਭ ਉਪਰਿ ਅਲਖ ਪਾਰਬ੍ਰਹਮ । ੨ ।
ਆਪਨੈ ਰੰਗਿ ਕਰਤਾ ਕੇਲ । ਆਪਿ ਬਿਛੋਰੈ ਆਪੇ ਮੇਲੀ ।
ਇਕਿ ਭਰਮੇ ਇਕਿ ਭਗਤੀ ਲਾਏ । ਆਪਣਾ ਕੀਆ ਆਪਿ ਜਣਾਏ । ੩ ।
ਸੰਤਨ ਕੀ ਸੁਣਿ ਸਾਚੀ ਸਾਖੀ । ਸੋ ਬੋਲਹਿ ਜੋ ਪੇਖਹਿ ਆਖੀ ।
ਨਹੀ ਲੇਪੁ ਤਿਸੁ ਪੁੰਨਿ ਨਾ ਪਾਪਿ ।

ਨਾਨਕ ਕਾ ਪ੍ਰਭੁ ਆਪੇ ਆਪਿ । ੪ । ੨੫ । ੨੬ ।

(ਰਾਮਕਲੀ ਮ: ੫)

ਬ੍ਰਹਮਾ ਬਿਸਨ ਮਹੇਸੁ ਦੁਆਰੈ । ਊਭੇ ਸੇਵਹਿ ਅਲਖ ਅਪਾਰੈ ।
ਹੋਰ ਕੇਤੀ ਦਰ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈਹੇ । ੧੪ । ੨ ।

(ਮਾਰੂ ਸੋਲਹੇ ਮ: ੧)

ਜਿਸ ਤਰਹ ਸਾਰੇ ਜੀਵ ਉਹਦੀ ਕਲਾ ਦਾ ਜ਼ਹੂਰ ਹਨ । ਇਹ ਹਸਤੀਆਂ ਵੀ ਵਖ ਵਖ ਨਾਉਂ ਉਹਦੀ ਕਲਾ ਦੇ ਹਨ:—

ਬ੍ਰਹਮਾ ਬਿਸਨੁ ਮਹੇਸੁ ਇਕ ਮੂਰਤਿ ਆਪੇ ਕਰਤਾ ਕਾਰੀ । ੧੨ । ੯ ।

(ਰਾਮਕਲੀ ਮ: ੧)

ਅਕਾਲ ਪੁਰਖ ਸਤ ਹੈ, ਸਦਾ ਰਹਿਣ ਵਾਲਾ ਹੈ:—

ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ।
ਨਾ ਵਿਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ ।
ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤਿ ਭਾਇ ।
ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ । ੧ ।
ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ।
ਮਾਇਆ ਮੋਹਿ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ । ੧ । ਰਹਾਉ ।
ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ।
ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ।
ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ ।
ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ । ੨ ।
ਜਿਸੁ ਪੇਖਤ ਕਿਲਵਿਖ ਹਿਰਹਿ ਮਨ ਤਨ ਹੋਵੈ ਸਾਂਤਿ ।
ਇਕ ਮਨਿ ਏਕੁ ਧਿਆਈਐ ਮਨਿ ਕੀ ਲਾਹਿ ਭਰਾਂਤਿ[1] ।
ਗੁਣ ਨਿਧਾਨੁ ਨਵਤਨੁ[2] ਸਦਾ ਪੂਰਨ ਜਾਕੀ ਦਾਤਿ ।
ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀਂ ਰਾਤਿ । ੩ । ੧੨ । ੮੨ ।

(ਸ੍ਰੀ ਰਾਗ ਮ: ੫)

ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ।
ਓਹੁ[3] ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ ।

---

[1] ਭਰਾਂਤਿ—ਭਰਮ ।

[2] ਨਵਤਨੁ—ਨਵਾ, ਭਾਵ ਇਹ ਹੈ ਕਿ ਸੇਵਕ ਨੂੰ ਨਿੱਤ ਨਵੇਂ ਗੁਣ ਨਿਰੰਕਾਰ ਦੇ ਪ੍ਰਗਟ ਹੁੰਦੇ ਹਨ ।

[3] ਅਉਹਾਣੀ—ਨਾਸ਼ ।

ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ।
ਅਵਰ ਦੂਜਾ ਕਿਉ ਸੇਵੀਐ ਜੰਮੈ ਤੇ ਮਰਿ ਜਾਇ । ੨ ।

(ਸਲੋਕ ਮ: ੩ ਵਾਰ ਗੂਜਰੀ ਮ: ੩)

ਨਿਕਟਿ ਜੀਅ ਕੈ ਸਦ ਹੀ ਸੰਗਾ ।
ਕੁਦਰਤਿ ਵਰਤੈ ਰੂਪ ਅਰੁ ਰੰਗਾ । ੧ ।
ਕਰ੍ਹੈ ਨ ਝੁਰੈ ਨਾ ਮਨ ਰੋਵਨ ਹਾਰਾ ।
ਅਵਿਨਾਸੀ ਅਵਿਗਤੁ ਅਗੋਚਰੁ ਸਦਾ ਸਲਾਮਤਿ ਖਸਮੁ ਹਮਾਰਾ । ੧ । ੨੧ ।

(ਆਸਾ ਮ: ੫)

ਕਈ ਵਿਦਵਾਨ ਪਾਰਬ੍ਰਹਮ ਨੂੰ ਅਕਰਤ੍ਰੀ ਮੰਨਦੇ ਹਨ ਤੇ ਕਹਿੰਦੇ ਹਨ ਕਿ ਸ੍ਰਿਸ਼ਟੀ ਰਚਨਾ ਪ੍ਰਕ੍ਰਿਤੀ ਜਾਂ ਮਾਇਆ ਦਾ ਕੰਮ ਹੈ । ਪਰ ਗੁਰੂ ਜੀ ਅਕਾਲ ਪੁਰਖ ਨੂੰ ਕਰਤਾ ਮੰਨਦੇ ਹਨ ਤੇ ਫੁਰਮਾਉਂਦੇ ਹਨ ਕਿ ਉਸ ਇਕ ਹਸਤੀ ਤੋਂ ਹੀ ਸਾਰੀ ਸ੍ਰਿਸ਼ਟੀ ਹੋਂਦ ਵਿਚ ਆਈ ਹੈ ।

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ।
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ । ੧ । ੨੧ ।

(ਗਉੜੀ ਸੁਖਮਨੀ ਮ: ੫)

ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ । ੧ । ੧੦ ।

(ਗਉੜੀ ਸੁਖਮਨੀ ਮ: ੫)

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ।
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ।
ਤੂੰ ਜਾਣੋਈ ਸਭ ਸੈ ਦੇ ਲੈਸਹਿ ਜਿੰਦੁ ਕਵਾਉ ।
ਕਰਿ ਆਸਣੁ ਡਿਠੋ ਚਾਉ । ੧ ।

(ਵਾਰ ਆਸਾ ਮ: ੧)

[1]ਕਈ ਸੱਜਣ ਜਦੋਂ ਸੰਸਾਰ ਵਿਚ ਪਾਪ ਜਾਂ ਬੁਰਾਈ ਵੇਖਦੇ ਹਨ ਤਾਂ ਸੰਸੇ ਵਿਚ ਪੈ ਜਾਂਦੇ ਹਨ । ਕਈ ਪੁਰਾਣੇ ਮੱਤਾਂ ਨੇ ਨੇਕੀ ਤੇ ਬਦੀ ਦੇ ਦੋ ਰੱਬ ਮੰਨੇ ਹਨ । ਪਰ ਸਤਿਗੁਰੂ ਫਰਮਾਉਂਦੇ ਹਨ ਕਿ ਭਲੇ ਜਾਂ ਬੁਰੇ ਪਾਸੇ ਜਾਣ ਵਾਲੀ ਜੋ ਵੀ ਸ੍ਰਿਸ਼ਟੀ ਨਜ਼ਰ ਪੈਂਦੀ ਹੈ ਸਭ ਉਸ ਇਕ ਦੀ

[1] ਬੁਰਾਈ ਕੀ ਹੈ ? ਇਹ ਵਿਚਾਰ ਅਗੇ ਵਿਸਥਾਰ ਨਾਲ ਕੀਤੀ ਜਾਵੇਗੀ ।

ਪੈਦਾਇਸ਼ ਹੈ !

ਕਈ ਕੋਟਿ ਹੋਏ ਪੂਜਾਰੀ । ਕਈ ਕੋਟਿ ਆਚਾਰ ਬਿਉਹਾਰੀ ।
ਕਈ ਕੋਟਿ ਭਏ ਤੀਰਥ ਵਾਸੀ । ਕਈ ਕੋਟਿ ਬਨ ਭ੍ਰਮਹਿ ਉਦਾਸੀ ।
ਕਈ ਕੋਟਿ ਬੇਦ ਕੇ ਸ੍ਰੋਤੇ । ਕਈ ਕੋਟਿ ਤਪੀਸੁਰ ਹੋਤੇ ।
ਕਈ ਕੋਟਿ ਆਤਮ ਧਿਆਨੁ ਧਾਰਹਿ ।
ਕਈ ਕੋਟਿ ਕਬਿ ਕਾਬਿ ਬੀਚਾਰਹਿ ।
ਕਈ ਕੋਟਿ ਨਵਤਨ ਨਾਮ ਧਿਆਵਹਿ ।
ਨਾਨਕ ਕਰਤੇ ਕਾ ਅੰਤੁ ਨ ਪਾਵਹਿ । ੧ ।
ਕਈ ਕੋਟਿ ਭਏ ਅਭਿਮਾਨੀ । ਕਈ ਕੋਟਿ ਅੰਧ ਅਗਿਆਨੀ ।
ਕਈ ਕੋਟਿ ਕਿਰਪਨ ਕਠੋਰ । ਕਈ ਕੋਟਿ ਅਭਿਗ ਆਤਮ ਨਿਕੋਰ ।
ਕਈ ਕੋਟਿ ਪਰ ਦਰਬ ਕਉ ਹਿਰਹਿ ।
ਕਈ ਕੋਟਿ ਪਰ ਦੂਖਨਾ ਕਰਹਿ ।
ਕਈ ਕੋਟਿ ਮਾਇਆ ਸ੍ਰਮ ਮਾਹਿ । ਕਈ ਕੋਟਿ ਪਰਦੇਸ ਭ੍ਰਮਾਹਿ ।
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ।
ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ। ੨ । ੧੦ ।

(ਗਉੜੀ ਸੁਖਮਨੀ ਮ: ੫)

ਸਭ ਜੀਵਾਂ ਦੇ ਅੰਦਰ ਉਸ ਇਕ ਵਾਸ ਹੈ ਤੇ ਉਹੀ ਸਭ ਜੀਵਾਂ ਨੂੰ ਸੱਤਾ ਪ੍ਰਦਾਤਾ ਹੈ ।

ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ । ੭੧ ॥

(ਮਲਾਰ ਅਸ਼ਟਪਦੀਆਂ ਮ: ੧)

ਪਾਰਬ੍ਰਹਮ ਕੇ ਸਗਲੇ ਠਾਉ ।
ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ।
ਆਪੇ ਕਰਨ ਕਰਾਵਨ ਜੋਗੁ । ਪ੍ਰਭ ਭਾਵੈ ਸੋਈ ਫੁਨਿ ਹੋਗੁ ।
ਪਸਰਿਓ ਆਪਿ ਹੋਇ ਅਨਤ ਤਰੰਗ
ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗਿ । ੮ । ੯ ।

(ਗਉੜੀ ਸੁਖਮਨੀ ਮ: ੫)

ਨਾ ਕੇਵਲ ਸਭ ਕੁਝ ਉਸਨੇ ਹੀ ਪੈਦਾ ਕੀਤਾ ਹੈ ਉਹ ਆਪ ਹੀ ਸਾਰੀ ਸ੍ਰਿਸ਼ਟੀ ਨੂੰ ਧਾਰ ਰਹਿਆ ਹੈ ਤੇ ਸਭ ਦਾ ਪ੍ਰਬੰਧ ਕਰ ਰਹਿਆ ਹੈ ।

ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ । ੧੦ ।

(ਵਾਰ ਆਸਾ ਮ: ੧)

ਸਗਲ ਸਮਗ੍ਰੀ ਅਪਨੈ ਸੂਤਿ ਧਾਰੈ । ੩ । ੧੦ ।

(ਗਉੜੀ ਸੁਖਮਨੀ ਮ: ੫)

ਰਚਿ ਰਚਨ ਅਪਨੀ ਕਲ ਧਾਰੀ । ੮ । ੧੮ ।

(ਗਉੜੀ ਸੁਖਮਨੀ ਮ: ੫)

ਸਗਲ ਸਮਗ੍ਰੀ ਜਾਕੈ ਸੂਤਿ ਪਰੋਈ ।
ਘਟ ਘਟ ਅੰਤਰਿ ਰਵਿਆ ਸੋਈ । ੨ ।
ਓਪਤਿ ਪਰਲਉ ਖਿਨ ਮਹਿ ਕਰਤਾ ।
ਆਪਿ ਅਲੇਪਾ ਨਿਰਗੁਨੁ ਰਹਤਾ । ੩ ।
ਕਰਨ ਕਰਾਵਨ ਅੰਤਰ ਜਾਮੀ ।
ਅਨੰਦ ਕਰੈ ਨਾਨਕ ਕਾ ਸੁਆਮੀ । ੪ । ੧੩ । ੬੪ ।

(ਆਸਾ ਮ: ੫)

ਇਹ ਪਾਲਨਾ ਤੇ ਇਹ ਪ੍ਰਬੰਧ ਉਹ ਸ੍ਰਿਸ਼ਟੀ ਤੋਂ ਅਡਰਾ ਹੋ ਕੇ ਨਹੀਂ ਕਰ ਰਿਹਾ । ਉਹ ਆਪਣੀ ਸ੍ਰਿਸ਼ਟੀ ਦੇ ਜ਼ਰੇ ਜ਼ਰੇ ਵਿਚ ਭਰਪੂਰ ਹੈ । ਸਭ ਅੱਖਾਂ ਵਿਚੋਂ ਉਹ ਆਪ ਵੇਖਦਾ ਹੈ ; ਸਾਰਾ ਬ੍ਰਹਿਮੰਡ ਉਸ ਦਾ ਸਰੀਰ ਹੈ ।

ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ ।
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ । ੪੬ ।

(ਗਉੜੀ ਬਾਵਨ ਅਖਰੀ ਮ: ੫)

ਸਰਬ ਭੂਤ ਆਪਿ ਵਰਤਾਰਾ । ਸਰਬ ਨੈਨ ਆਪਿ ਪੇਖਨ ਹਾਰਾ ।
ਸਗਲ ਸਮਗ੍ਰੀ ਜਾ ਕਾ ਤਨਾ । ੬ । ੨੩ ।

(ਗਉੜੀ ਸੁਖਮਨੀ ਮ: ੫)

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ।
ਊਚ ਨੀਚ ਮਹਿ ਜੋਤ ਸਮਾਣੀ ਘਟਿ ਘਟਿ ਮਾਧਉ ਜੀਆ । ੧ ।
ਸੰਤਹੁ ਘਟਿ ਘਟਿ ਰਹਿਆ ਸਮਾਹਿਓ ।
ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮੀਆ ਆਹਿਓ । ੧ । ਰਹਾਉ ।
ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ।
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ । ੨ ।

(ਸੋਰਿਠ ਮ: ੫ ਘਰ ੨ ਦੁਪਦੇ)

ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ ।
ਗੁਰਮਤਿ ਜਿਨੀ ਪਛਾਣਿਆ ਸੋ ਦੇਖਹਿ ਸਦਾ ਹਦੂਰਿ । ੨ । ੪ । ੩੭ ।

(ਸ੍ਰੀ ਰਾਗ ਮ: ੩)

ਬਲਿਹਾਰੀ ਕੁਦਰਤਿ ਵਸਿਆ ।
ਤੇਰਾ ਅੰਤੁ ਨ ਜਾਈ ਲਖਿਆ । ੧ । ਰਹਾਉ ।
[1]ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ।
ਅਕਲ ਕਲਾ ਭਰਪੂਰਿ ਰਹਿਆ । ੨ । ੧੨ ।

(ਵਾਰ ਆਸਾ ਮ: ੧)

ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ।
ਨਾਨਕ ਕਾ ਪਾਤਸਾਹੁ ਦਿਸੈ ਜਾਹਰਾ । ੪ । ੩ । ੧੦੫ ।

(ਆਸਾ ਮ: ੫)

ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ।
ਸਚੜਾ ਦੂਰਿ ਨ ਭਾਲੀਐ ਘਟਿ ਘਟਿ [2]ਸਬਦੁ ਪਛਾਣੋਵਾ । ੧ । ੪ ।

(ਅਲਾਹਣੀਆਂ ਵਡਹੰਸ ਮ: ੧)

ਪਰ ਸਭ ਵਿਚ ਵਸਦਾ ਹੋਇਆ ਉਹ ਸਭ ਤੋਂ ਅੱਡਰਾ ਹੈ ।
ਸਭ ਕੈ ਮਧਿ ਸਭ ਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ । ੩ । ੧ । ੧੧

(ਸੂਹੀ ਛੰਤ ਮ: ੧)

[3]ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ । ੧ । ੧੦ ।

(ਸਲੋਕ ਮ: ੧ ਵਾਰ ਸੂਹੀ)

ਸਭਕੈ ਮਧਿ ਅਲਿਪਤੋ ਰਹੈ । ਜੋ ਕਿਛੁ ਕਹਣਾ ਸੁ ਆਪੇ ਕਹੈ । ੬ । ੨੩ ।

(ਗਉੜੀ ਸੁਖਮਨੀ ਮ: ੫)

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ।
ਸਹਸ ਪਦ ਬਿਮਲ ਨਨ ਏਕ ਪਦ [4]ਗੰਧ ਬਿਨੁ ।
ਸਹਸ ਤਵ ਗੰਧ ਇਵ ਚਲਤ ਮੋਹੀ । ੩ । ੭ । ੯ ।

(ਧਨਾਸਰੀ ਮ: ੧)

ਪਰ ਕਈ ਵਿਦਵਾਨਾਂ ਨੇ ਕੁਝ ਇਕ ਨਿਰਜੀਵ ਤੇ ਅਚੇਤ ਵਸਤੂਆਂ ਵੀ ਸਦਾ ਰਹਿਣ ਵਾਲੀਆਂ ਤੇ ਸਰਬ ਵਿਆਪਕ ਮੰਨੀਆਂ ਹਨ ਜੇਹਾ ਕਿ ਆਕਾਸ਼ । ਪਰੰਤੂ ਸਤਿਗੁਰ ਜੀ ਦੀ ਦੱਸੀ

---

1 ਸ੍ਰਿਸ਼ਟੀ ਵਿਚ ਉਹ ਜੋਤ ਹੈ ਤੇ ਉਸ ਜੋਤ ਵਿਚ ਸ੍ਰਿਸ਼ਟੀ ਇਸਥਿਤ ਹੈ ।

2 ਸ਼ਬਦੁ—ਨਾਮ ਦੀ ਸ਼ਕਲ ਵਿਚ ।

3 ਆਪ ਸ੍ਰਿਸ਼ਟੀ ਸਾਜ ਕੇ ਉਸਦੇ ਵਿਚ ਖੜੋਤਾ ਹੈਂ ਪਰ ਅਸੰਗ ਹੈ ।

4 ਗੰਧ—ਨਕ ।

ਸਰਬ ਵਿਆਪਕ ਤੇ ਸਦਾ ਰਹਿਣ ਵਾਲੀ ਹਸਤੀ ਅਰਥਾਤ ਅਕਾਲ ਪੁਰਖ ਚੇਤਨ ਹੈ। ਉਸਦੇ ਵਿਚ ਬੁੱਝਣਾ, ਵੇਖਣਾ ਤੇ ਵਿਚਾਰ ਕਰਨਾ ਸਾਰੇ ਗੁਣ ਚੇਤਨ ਹਸਤੀ ਦੇ ਹਨ।

ਬੂਝੈ ਦੇਖੈ ਕਰੈ ਬਿਬੇਕ। ਆਪਹਿ ਏਕ ਆਪਹਿ ਅਨੇਕ।
ਮਰੈ ਨ ਬਿਨਸੈ ਆਵੈ ਨ ਜਾਇ।
ਨਾਨਕ ਸਦ ਹੀ ਰਹਿਆ ਸਮਾਇ। ੬। ੧੨।

(ਗਉੜੀ ਸੁਖਮਨੀ ਮ: ੫)

ਪਪੈ ਪਾਤਿਸਾਹੁ ਪਰਮੇਸਰੁ ਵੇਖਨ ਕਉ ਪਰਪੰਚੁ ਕੀਆ।
ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ। ੨੪।

(ਪਟੀ ਆਸਾ ਮ: ੧)

ਵਵੈ ਵਾਸੁਦੇਉ ਪਰਮੇਸੁਰ ਵੇਖਣਕਉ ਜਿਨਿ ਵੇਸੁ ਕੀਆ।
ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਰਵਿ ਰਹਿਆ। ੩੨।

(ਪਟੀ ਆਸਾ ਮ: ੧)

ਆਪਿ ਉਪਾਵਣੁ ਹਾਰ ਆਪੇ ਹੀ ਮਾਰਦਾ।
ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ।
ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ। ੪।

(ਵਾਰ ਗੂਜਰੀ ਮ: ੫)

ਸਭ ਵਿਚ ਚੇਤਨਤਾ ਦੀ ਰੋਸ਼ਨੀ ਉਸ ਤੋਂ ਹੈ। ਸਭ ਨੂੰ ਸੱਤਾ ਦੇ ਕੇ ਧਾਰ ਰਹਿਆ ਹੈ। ਨਾਲ ਹੀ ਕਰਮਾਂ ਦਾ ਸਾਖੀ ਤੇ ਫਲ ਪ੍ਰਦਾਤਾ ਵੀ ਉਹੋ ਹੀ ਹੈ।

ਹਰਿ ਜੀਉ ਅੰਤਰਜਾਮੀ ਜਾਨ।
ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ[1]। ੧। ਰਹਾਉ। ੨।
ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ।
ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ। ੩। ੫। ੧੭।

(ਗਉੜੀ ਚੇਤੀ ਮ: ੧)

ਤੂ ਭਰਪੂਰਿ ਜਾਨਿਆ ਮੈ ਦੂਰਿ। ਜੋ ਕਛੁ ਕਰੀ ਸੁ ਤੇਰੈ ਹਦੂਰਿ।

---

1 ਪਵਾਨ—ਪਵਨ ਵਾਂਗ ਸਾਰੇ ਭਰਪੂਰ ਹੋ ਸਾਡੇ ਕਰਮਾਂ ਦਾ ਸਾਖੀ ਹੈ।

ਤੂ ਦੇਖਹਿ ਹਰੈ ਮੁਰਤਿ ਪਾਉ । ਤੇਰੈ ਕੰਮਿ ਨ ਤੇਰੈ ਨਾਇ ।੨।੨੧।

(ਸ੍ਰੀ ਰਾਗੁ ਮ: ੧)

ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰਬ੍ਰਹਮੁ ਪ੍ਰਭੁਦਾਤਾ ਰਾਮ ।
ਤਾਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ[1] ਬਿਧਾਤਾ ਰਾਮ । ੪ । ੬ ।

(ਬਿਹਾਗੜਾ ਛੰਤ ਮ: ੪)

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ।
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ । ੧ ।

(ਫੁਨਹ ਮ: ੫)

ਸਭ ਕੁਝ ਉਸ ਦੇ ਹੁਕਮ ਵਿਚ ਚਲ ਰਹਿਆ ਹੈ ਪਰ ਹੁਕਮ ਦੀ ਕਲਮ ਜੀਵਾਂ ਦੇ ਕਰਮਾਂ ਅਨੁਸਾਰ ਵਗਦੀ ਹੈ ।

ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ । ੧ । ੨ ।

(ਸਲੋਕ ਮ: ੩ ਵਾਰ ਵਡਹੰਸ ਮ: ੫)

ਹੁਕਮੀ ਹੁਕਮੁ ਚਲਾਏ ਰਾਹੁ । ੩ । (ਜਪੁ ਮ: ੧)

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ । ੨ ।

(ਜਪੁ ਮ: ੧)

ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਨ ।
ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ ।
ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ ।
ਸਭਿ ਪਾਤਸਾਹੀਆਂ ਅਮਰ ਸਭਿ ਸਭਿ ਖੁਸੀਆ ਸਭਿ ਖਾਨ ।
ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ ।
ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ।
ਹੁਕਮਿ ਚਲਾਏ ਆਪਣੇ ਕਰਮੀ ਵਹੈ[2] ਕਲਾਮ ।
ਨਾਨਕ ਸਚਾ ਸਚਿ ਨਾਇ ਸਚ ਸਬਾ ਦੀਬਾਨੁ । ੨ । ੯ ।

(ਸਲੋਕ ਮ: ੧ ਵਾਰ ਸਾਰੰਗ ਮ: ੪)

ਜਨਮ ਮਰਨ ਉਸਦੇ ਹੁਕਮ ਵਿਚ ਹੈ ।

ਐਸਾ ਸਾਚਾ ਤੂੰ ਏਕੋ ਜਾਣੁ ।
ਜੰਮਣ ਮਰਣਾ ਹੁਕਮੁ ਪਛਾਣੁ । ੧ ਰਹਾਉ । ੩ ।

(ਆਸਾ ਮ: ੧ ਅਸਟਪਦੀਆਂ)

---

[1] ਬਿਧਾਤਾ—ਫਲ ਪ੍ਰਦਾਤਾ

[2] ਕਲਾਮ—ਕਲਮ

ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ ।੧।੧।

(ਬਿਹਾਗੜਾ ਛੰਤ ਮ: ੫ ਘਰ ੧)

ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ।੩। ੧੮।

(ਵਾਰ ਆਸਾ ਮ: ੧)

ਉਸਦ ਹੁਕਮ ਵਿਚ ਹੋਰ ਕਿਸੇ ਦੀ ਸਲਾਹ ਨਹੀਂ ਚਲਦੀ, ਨਾ ਹੀ ਉਥੇ ਧਨੀ ਜਾਂ ਕੰਗਾਲ ਦੀ ਤਮੀਜ਼ ਹੈ।

ਰੰਕੁ ਰਾਉ ਜਾਕੈ ਏਕ ਸਮਾਨਿ । ਕੀਟ ਹਸਤਿ ਸਗਲ[1] ਪੂਰਾਨ।
ਬੀਓ ਪੂਛਿ ਨ ਮਸਲਤਿ ਧਰੈ । ਜੋ ਕਿਛੁ ਕਰੈ ਸੁ ਆਪਹਿ ਕਰੈ । ੨।
ਜਾਕਾ ਅੰਤੁ ਨ ਜਾਨਸਿ ਕੋਇ । ਆਪੇ ਆਪਿ ਨਿਰੰਜਨ ਸੋਇ ।
ਆਪਿ ਅਕਾਰ ਆਪਿ ਨਿਰੰਕਾਰ।
ਘਟ ਘਟ ਘਟਿ ਸਭ ਘਟ ਆਧਾਰੁ । ੩ । ੩੫ ।

(ਗੋਂਡ ਮ: ੫)

ਹਰਨ ਭਰਨ ਜਾਕਾ ਨੇਤ੍ਰ ਫੋਰੁ । ਤਿਸ ਕਾ ਮੰਤ੍ਰ ਨਾ ਜਾਨੈ ਹੋਰੁ । ੧ । ੧੬ ।

(ਗਉੜੀ ਸੁਖਮਨੀ ਮ: ੫)

ਕਈ ਵਿਚਾਰਵਾਨ ਅਕਾਲ ਪੁਰਖ ਨੂੰ ਸੰਸਾਰ ਉੱਤਪਤੀ ਦਾ ਇਕ ਕਾਰਨ ਮੰਨਦੇ ਹਨ ਜਿਸ ਨੂੰ ਸ੍ਰਿਸ਼ਟੀ ਸਾਜਣ ਲਈ ਹੋਰ ਕਾਰਨਾਂ ਦੀ ਵੀ ਲੋੜ ਹੈ। ਸਤਿਗੁਰ ਫੁਰਮਾਉਂਦੇ ਹਨ ਕਿ ਉਹ ਇਕੱਲਾ ਹੀ ਸ੍ਰਿਜ਼ਟੀ ਸਾਜਣ ਦੇ ਸਮਰਥ ਹੈ ਸਾਰੇ ਹੋਰ ਕਾਰਨ ਉਸਦੇ ਹਥ ਵਿਚ ਹਨ ।

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ।
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ । ੧ । ੧੧ ।

(ਗਉੜੀ ਸੁਖਮਨੀ ਮ: ੫)

ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ।
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ । ੨ ।

(ਸਲੋਕ ਸਹਸਕ੍ਰਿਤੀ ਮ: ੧)

ਉਹ ਸਾਰੇ ਸੰਸਾਰ ਨੂੰ ਉਤਪਨ ਤੇ ਨਾਸ ਕਰਦਾ ਹੋਇਆ ਆਪ ਨਿਰਭਉ, ਨਿਰਵੈਰ ਤੇ ਜਨਮ ਮਰਨ ਤੋਂ ਰਹਿਤ ਹੈ।

---

1 ਪੂਰਾਨ—ਪੂਰਨ, ਭਰਪੂਰ ।

ਓਅੰ ਗੁਰਮੁਖਿ ਕੀਓ ਅਕਾਰਾ। ਏਕਹਿ ਸੂਤਿ ਪਰੋਵਨ ਹਾਰਾ।
ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ। ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ।
ਸਗਲ ਭਾਂਤਿ ਕਰਿ[1] ਕਰਹਿ ਉਪਾਇਓ।
ਜਨਮ ਮਰਨ ਮਨ ਮੋਹੁ ਬਢਾਇਓ।
ਦੁਹੂ ਭਾਤਿ ਤੇ ਆਪਿ ਨਿਰਾਰਾ। ਨਾਨਕ ਅੰਤੁ ਨਾ ਪਾਰਾਵਾਰਾ।

(ਗਉੜੀ ਬਾਵਨ ਅਖਰੀ ਮ: ੫)

ਅਲਖ ਅਪਾਰ ਅਗੰਮ ਅਗੋਚਰਿ ਨ ਤਿਸੁ ਕਾਲੁ ਨ ਕਰਮਾ।
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ। ੧।
ਸਾਚੇ ਸਚਿਆਰ ਵਿਟਹੁ ਕੁਰਬਾਣੁ।
ਨ ਤਿਸੁ ਰੂਪ ਵਰਨੁ ਨਹੀਂ ਰੇਖਿਆ ਸਾਚੈ ਸਬਦਿ ਨੀਸਾਣੁ। ੧। ਰਹਾਉ।
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨ ਤਿਸੁ ਕਾਮੁ ਨ ਨਾਰੀ ।
ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ। ੨। ੬।

(ਸੋਰਿਠ ਮ: ੧)

ਸਗਲ ਪਰਾਧ ਦੇਹਿ[2]ਲੋਰੋਨੀ।
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ । ੩।
ਜਨਮਿ ਨ ਮਰੈ ਨ ਆਵੈ ਨ ਜਾਇ।
ਨਾਨਕ ਕਾ ਪ੍ਰਭੁ ਰਹਿਓ ਸਮਾਇ । ੪। ੧।

(ਭੈਰਉ ਮ: ੫)

ਉਹਦਾ ਕਰਤਾ ਕੋਈ ਨਹੀਂ । ਨਾ ਹੀ ਉਸਦੀ ਕੋਈ ਮੂਰਤੀ ਹੈ ਤੇ ਉਸ ਦੀਆਂ ਮੂਰਤੀਆਂ ਥਾਪ ਕੇ ਪੂਜਣਾ ਭੁਲੇਖਾ ਹੈ।

ਆਪਨ ਆਪੁ ਆਪਹਿ ਉਪਾਇਓ । ੧ ।

(ਗਉੜੀ ਬਾਵਨ ਅਖਰੀ ਮ: ੫)

ਥਾਪਿਆ ਨ ਜਾਇ ਕੀਤਾ ਨ ਹੋਇ। ਆਪੇ ਆਪਿ ਨਿਰੰਜਨੁ ਸੋਇ। ੫।

(ਜਪੁ ਮ: ੧)

ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭੁ ਭਿੰਨ। ੧ । ੧੬ ।

(ਗਉੜੀ ਸੁਖਮਨੀ ਮ: ੫)

ਘਰਿ ਨਾਰਾਇਣੁ ਸਭਾ ਨਾਲਿ । ਪੂਜ ਕਰੇ ਰਖੈ ਨਾਵਾਲਿ ।
ਕੁੰਗੂ ਚੰਨਣੁ ਫੁਲ ਚੜਾਏ । ਪੈਰੀ ਪੈ ਪੈ ਬਹੁਤੁ ਮਨਾਏ ।

---

[1] ਕਰਹਿ ਉਪਾਇਓ—ਉਪਾਵਨਾ ਕੀਤਾ, ਪੈਦਾ ਕੀਤਾ।

[2] ਲੋਰੋਨੀ—ਲੋਰੀ ! ਜੋ ਠਾਕਰਾਂ ਨੂੰ ਪੰਘੂੜੇ ਵਿਚ ਪਾ ਕੇ ਨਿਰੰਕਾਰ ਦਾ ਰੂਪ ਸਮਝਕੇ ਲੋਰੀ ਦੇਂਦੇ ਹਨ ਉਹ ਸਾਰੇ ਅਪਰਾਧਾਂ ਦੇ ਭਾਗੀ ਹਨ।

[1]ਮਾਣੂਆ ਮੰਗਿ ਮੰਗਿ ਪੈਨੇ ਖਾਇ। ਅੰਧੀ ਕੰਮੀ ਅੰਧ ਸਜਾਇ।
ਭੁਖਿਆ ਦੇਇ ਨਾ ਮਰਹਿਆ ਰਖੈ। ਅੰਧਾ ਝਗੜਾ ਅੰਧੀ ਸਥੈ। ੧। ੯।
(ਸਲੋਕ ਮ: ੧ ਵਾਰ ਸਾਰੰਗ ਮ: ੪)

ਸਾਰੇ ਸੰਸਾਰ ਦਾ ਪ੍ਰਬੰਧ ਕਰਦਾ ਹੋਇਆ ਉਹ ਅਨੰਦ ਰੂਪ ਹੈ। ਨ ਅਕੇਵਾ ਹੈ। ਨਾ ਥਕੇਵਾ।

ਹੁਕਮੀ ਹੁਕਮੁ ਚਲਾਏ ਚਲਾਏ ਰਾਹੁ। ਨਾਨਕ ਵਿਗਸੈ ਵੇ ਪਰਵਾਹੁ। ੩।
(ਜਪੁ ਮ: ੧)

ਅਨਦ ਰੂਪ ਮੰਗਲ ਸਦ ਜਾਕੈ।
ਸਰਬ ਥੋਕ ਸੁਨਿਅਹਿ ਘਰਿ ਤਾਕੈ। ੧। ੧੬
(ਗਉੜੀ ਸੁਖਮਨੀ ਮ: ੫)

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ।
ਹਉ ਸੰਮਲਿ ਥਕੀ ਜੀ ਓਹੁ ਕਦੇ ਨਾ ਬੋਲੈ ਕਉਰਾ।
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗੁਣੁ ਕੋ ਨ ਚਿਤਾਰੇ।
ਪਤਿਤ ਪਾਵਨੁ ਹਰ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੈ। ੧। ੧੧।
(ਸੂਹੀ ਛੰਤ ਮ: ੫)

ਨਾ ਕੇਵਲ ਕਰਮਾਂ ਅਨੁਸਾਰ ਨਿਰਨਾ ਹੀ ਕਰਦਾ ਹੈ ਸਗੋਂ ਉਹ ਪਰਮ ਦਿਆਲੂ ਹੋਣ ਭੁੱਲੇ ਜੀਵਾਂ ਨੂੰ ਰਾਹ ਭੀ ਪਾਂਦਾ ਹੈ।

ਆਪੇ ਉਝੜ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ। ੨। ੧।
(ਸੋਰਠਿ ਮ: ੪ ਘਰੁ ੧)

ਜਿਸਨੋ ਤੂੰ ਜਾਣਾਇਹਿ ਸੋਈ ਜਨੁ ਜਾਣੈ। ੩। ੨।
(ਆਸਾ ਮ: ੪)

ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ।
ਹਉ ਬਲਿ ਜਾਈ ਲਖ ਲਖ ਲਖਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ। ੪। ੧੪।
(ਸੂਹੀ ਮ: ੫ ਛੰਤ)

ਟੂਟੀ ਗਾਢਨ ਹਾਰ ਗੁਪਾਲ। ਸਰਬ ਜੀਆ ਆਪੇ ਪ੍ਰਤਿਪਾਲ।
ਸਗਲ ਕੀ ਚਿੰਤਾ ਜਿਸੁ ਮਨ ਮਾਹਿ।
ਤਿਸ ਤੇ ਬਿਰਥਾ ਕੋਈ ਨਾਹਿ। ੧। ੧੫।

(ਗਉੜੀ ਸੁਖਮਨੀ ਮ. ੫)

---

[1] ਮਾਣੂਆਂ—ਮਨੁਖਾਂ ਪਾਸੋਂ। ਘਰ ਵਿਚ ਨਾਰਾਇਣ ਦੀ ਮੂਰਤੀ (ਜਿਸਨੂੰ ਉਹ ਨਾਰਾਇਣ ਮੰਨ ਰਹਿਆ ਹੈ) ਰੱਖੀ ਹੈ ਪਰ ਖਾਣ ਲਈ ਹੋਰਨਾਂ ਪਾਸੋਂ ਪਿੰਨਦਾ ਹੈ।

ਹੁਣ ਇਹ ਸੰਸਾ ਹੋ ਸਕਦਾ ਹੈ ਕਿ ਆਇਆ ਸਚ ਮੁਚ ਇਨ੍ਹਾਂ ਗੁਣਾਂ ਵਾਲੀ ਕੋਈ ਹਸਤੀ ਹੈ ਜ਼ਾਂ ਐਵੇਂ ਹੀ ਸੰਸਾਰ ਦੀ ਖੇਡ ਨੂੰ ਸੁਲਝਾਣ ਲਈ ਇਕ ਦਲੀਲੀ ਮਨੌਤ ਹੈ ਅਥਵਾ ਕੇਵਲ ਮਨ ਦਾ ਵਹਿਮ ਹੈ। ਜੇ ਹੈ ਤਾਂ ਉਸਨੂੰ ਜਾਣੀਏ ਕਿਸ ਤਰਹ।

ਇਹ ਤਾਂ ਸਤਿਗੁਰ ਦਸ ਚੁਕੇ ਹਨ ਕਿ ਉਹ ਹਸਤੀ ਸਾਥੋਂ ਅੱਡ ਨਹੀਂ, ਜਿਸਨੂੰ ਅਸੀਂ 'ਆਪਣਾ ਆਪ' ਕਹਿੰਦੇ ਹਾਂ ਉਸਦਾ ਮੂਲ ਉਹ ਸੱਤਾ ਹੈ। ਇਸ ਲਈ ਆਪਣੇ ਤੋਂ ਅੱਡ ਵਸਤਾਂ ਦਾ ਗਿਆਨ ਜਿਸ ਤਰਹ ਸਾਨੂੰ ਹੋਂਦਾ ਹੈ, ਉੱਦਾਂ ਦਾ ਗਿਆਨ ਨਿਰੰਕਾਰ ਦਾ ਸਾਨੂੰ ਨਹੀਂ ਹੋ ਸਕਦਾ।

ਤਾਕੀ ਗਤਿ ਮਿਤਿ ਕਹੀ ਨਾ ਜਾਇ।
ਦੂਸਰੁ ਹੋਇ ਤ ਸੋਝੀ ਪਾਇ। ੭। ੨੩।

(ਗਉੜੀ ਸੁਖਮਨੀ ਮ: ੫)

ਅਤੁਲੁ ਕਿਉ ਤੋਲਿਆ ਜਾਇ। ਦੂਜਾ ਹੋਇ ਤ ਸੋਝੀ ਪਾਇ।
ਤਿਸਤੇ ਦੂਜਾ ਨਾਹੀ ਕੋਇ। ਤਿਸਦੀ ਕੀਮਤਿ ਕਿਕੁ ਹੋਇ। ੧। ੨।

(ਬਿਲਾਵਲੁ ਮ: ੩)

ਪਰ ਹੈ ਉਹ ਸਤਿ। ਨਿਰਾ ਦਲੀਲੀ ਮਨੌਤ ਜਾਂ ਮਨ ਦਾ ਵਹਿਮ ਨਹੀਂ। ਅਤੇ ਜਿਸ ਤਰ੍ਹਾਂ ਅਸੀਂ ਆਪਣੀ ਹੋਂਦ ਨੂੰ ਅਨੁਭਵ ਕਰਦੇ ਹਾਂ, ਇਸੇ ਤਰਹ ਅੰਤਰ ਆਤਮੇ ਅਸੀਂ ਉਸਦੀ ਹੋਂਦ ਨੂੰ ਵੀ ਮਹਿਸੂਸ ਕਰ ਸਕਦੇ ਹਾਂ।

ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ।
ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ। ੩। ੧੭।

(ਡਖਣੇ ਮ: ੫ ਵਾਰ ਮਾਰੂ ਮ: ੫)

ਸੰਤ ਸੰਗਿ ਅੰਤਰਿ ਪ੍ਰਭੁ ਡੀਠਾ। ੧। ੨੩।

(ਗਉੜੀ ਸੁਖਮਨੀ ਮ: ੫)

ਪਰ ਉਹ ਅੱਖਾਂ ਹੋਰ ਹਨ ਜਿਨ੍ਹਾਂ ਦੁਆਰੇ ਦਰਸ਼ਨ ਹੋਂਦੇ ਹਨ।

ਨਾਨਕ ਸੇ ਅਖੜੀਆਂ ਬਿਅਨਿ ਜਿਨੀ ਡਿਸੰਦੋ ਮਾਪਿਰੀ। ੩। ੧੬।

(ਡਖਣੇ ਮ: ੫ ਵਾਰ ਮਾਰੂ ਮ: ੫)

ਤੇ ਉਹ ਅੱਖਾਂ ਗੁਰ ਸ਼ਬਦ ਪੁਰ ਤੁਰਦੀਆਂ ਖੁਲ੍ਹਦੀਆਂ ਹਨ।

ਜਲਿ ਥਲਿ ਮਹੀਅਲਿ ਗੁਪਤੋ ਵਰਤੈ ।
ਗੁਰ ਸਬਦੀ ਦੇਖਿ ਨਿਹਾਰੀ ਜੀਉ । ਰਹਾਉ । ੮ ।

(ਸੋਰਠਿ ਮ: ੫)

ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ।
ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ।
ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ।
ਪੁਰਖੈ ਸੇਵਹਿ ਸੇ ਪੁਰਖੁ ਹੋਵਹਿ ਜਿਨੀ ਹਉਮੈ ਸਬਦਿ ਜਲਾਈ !
ਤਿਸੁ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ ।
ਨਿਹਚਲ ਰਾਜੁ ਹੈ ਸਦਾ ਤਿਸੁ ਕੋਰਾ ਨਾ ਆਵੈ ਨਾ ਜਾਈ । ੨ । ੧੫ ।

(ਸਲੋਕ ਮ: ੩ ਵਾਰ ਵਡਹੰਸ ਮ: ੪)

ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ ।
ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ ।
ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ । ੧ । ੧੦ ।

(ਵਾਰ ਸੋਰਠਿ ਮ: ੪)

ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ।
ਹਉ ਸਤਿਗੁਰ ਕੈ ਬਲਿਹਾਰੀਐ । ੪ । ੧ ।

(ਤੁਖਾਰੀ ਛੰਤ ਮ: ੪)

ਅਦ੍ਰਿਸਟੁ ਦਿਸੈ ਤਾ ਕਹਿਆ ਜਾਇ ।
ਬਿਨੁ ਦੇਖੈ ਕਹਣਾ ਬਿਰਥਾ ਜਾਇ ।
ਗੁਰਮੁਖਿ ਦੀਸੈ ਸਹਜਿ ਸੁਭਾਇ ।
ਸੇਵਾ ਸੁਰਤਿ ਏਕ ਲਿਵ ਲਾਇ । ੨ । ੮ । ੪ ।

(ਗਉੜੀ ਗਵਾਰੇਰੀ ਮ: ੪)

ਸਤਿਗੁਰੂ ਹੁਣ ਆਪਣੀ ਉਗਾਹੀ ਦੇਂਦੇ ਹਨ ਕਿ ਅਸਾਂ ਉਸ ਹਸਤੀ ਨੂੰ ਡਿੱਠਾ ਹੈ । ਉਹ ਵਹਿਮੀ ਜਾਂ ਦਲੀਲੀ ਨਹੀਂ ।

ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ ।
ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ।
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰਬਚਨੀ ਸਹਜੇ ਚਾਖੀ ।
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ।
ਅਦ੍ਰਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ । ੧੨ ।

(ਵਾਰ ਸ੍ਰੀ ਰਾਗ ਮ: ੪)

ਕਿਸ ਰੂਪ ਵਿਚ ਉਹਦੀ ਹੋਂਦ ਨੂੰ ਅਨੁਭਵ ਕੀਤਾ ਹੈ ? ਆਪਣੀ ਸ੍ਰਿਸ਼ਟੀ ਵਿਚ ਵਿਆਪਕ, ਹੁਕਮ ਵਿਚ ਚਲਾਉਂਦਾ ਤੇ ਵਿਗਸਦਾ ।

ਸੋ ਅੰਤਰਿ ਸੋ ਬਾਹਰਿ ਅਨੰਤ ।
ਘਟਿ ਘਟਿ ਬਿਆਪਿ ਰਹਿਆ ਭਗਵੰਤ ।
ਧਰਨਿ ਮਾਹਿ ਆਕਾਸ ਪਇਆਲ । ਸਰਬ ਲੋਕ ਪੂਰਨ ਪ੍ਰਤਿਪਾਲ ।
ਬਨਿ ਤਿਨਿ ਪਰਿਬਤ ਹੈ ਪਾਰਬ੍ਰਹਮ । ਜੈਸੀ ਆਗਿਆ ਤੈਸਾ ਕਰਮੁ ।
ਪਉਣ ਪਾਣੀ ਬੈਸੰਤਰ ਮਾਹਿ । ਚਾਰ ਕੁੰਟ ਦਹ ਦਿਸੇ ਸਮਾਹਿ ।
ਤਿਸ ਤੇ ਭਿੰਨ ਨਹੀ ਕੋ ਠਾਉ । ਗੁਰ ਪ੍ਰਸਾਦਿ ਨਾਨਕ ਸੁਖੁ ਪਾਉ । ੨ ।
ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ।
ਸਸੀਅਰ ਸੂਰ ਨਖਤ੍ਰ ਮਹਿ ਏਕੁ ।
ਬਾਣੀ ਪ੍ਰਭ ਕੀ ਸਭੁ ਕੋ ਬੋਲੈ । ਆਪਿ ਅਡੋਲੁ ਨ ਕਬਹੂ ਡੋਲੈ ।
ਸਰਬ ਕਲਾ ਕਰਿ ਖੇਲੈ ਖੇਲ । ਮੋਲਿ ਨ ਪਾਈਐ ਗੁਣਹ ਅਮੋਲ ।
ਸਰਬ ਜੋਤਿ ਮਹਿ ਜਾਕੀ ਜੋਤਿ । ਧਾਰਿ ਰਹਿਓ ਸੁਆਮੀ ਓਤਿ ਪੋਤਿ ।
ਗੁਰ ਪਰਸਾਦਿ ਭਰਮ ਕਾ ਨਾਸੁ ।
ਨਾਨਕ ਤਿਨ ਮਹਿ ਏਹੁ ਬਿਸਾਸੁ । ੩ । ੨੩ ।

(ਗਉੜੀ ਸੁਖਮਨੀ ਮ: ੫)

ਆਪੇ ਰਾਜਨੁ ਆਪੇ ਲੋਗਾ । ਆਪਿ ਨਿਰਬਾਣੀ ਆਪੇ ਭੋਗਾ ।
ਆਪੇ ਤਖਤਿ ਬਹੈ ਸਚੁ ਨਿਆਈ ।
ਸਭ ਚੂਕੀ ਕੂਕ ਪੁਕਾਰਿਆ ਜੀਉ । ੩ ।
ਜੇਹਾ ਡਿਠਾ ਮੈਂ ਤੇਹੋ ਕਹਿਆ ।
ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ।
ਜੋਤੀ ਜੋਤਿ ਮਿਲੀ ਸੁਖੁ ਪਾਇਆ
ਜਨ ਨਾਨਕ ਇਕੁ ਪਸਾਰਿਆ ਜੀਉ । ੪ । ੩ । ੧੦ ।

(ਮਾਝ ਮ: ੫)

ਜੈਸਾ ਸਾ ਤੈਸਾ ਦ੍ਰਿਸਟਾਇਆ ।
ਅਪੁਨੇ ਕਾਰਜ ਮਹਿ ਆਪਿ ਸਮਾਇਆ ।
ਸੋਧਤ ਸੋਧਤ ਸੋਧਤ ਸੀਝਿਆ । ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ।
ਜਬ ਦੇਖਉ ਤਬ ਸਭੁ ਕਿਛੁ ਮੂਲੁ ।
ਨਾਨਕ ਸੋ ਸੂਖਮੁ ਸੋਈ ਅਸਥੂਲੁ । ੫ । ੧੪ ।

(ਗਉੜੀ ਸੁਖਮਨੀ ਮ: ੫)

ਇਹ ਗੁਣ ਉਸ ਹਸਤੀ ਦੇ ਗੁਰਬਾਣੀ ਵਿੱਚ ਦੱਸੇ ਗਏ ਹਨ, ਜਿਸ ਹਸਤੀ ਤੋਂ ਇਸ ਸੰਸਾਰ ਦੀ ਉਤਪੱਤੀ ਹੈ ਤੇ ਮਨੁਖੀ ਜੀਵਨ ਦਾ ਅਰਥ ਸਤਿਗੁਰੂ ਇਹ ਦੱਸਦੇ ਹਨ ਕਿ ਮਨੁੱਖ ਉਸ ਨੂੰ ਸਾਖਿਆਤ ਕਰੇ ਕਿਉਂ ਜੋ ਪੱਛਮੀ ਵਿੱਦਿਆ ਦੇ ਅਸਰ ਹੇਠ ਆਏ ਕਈ ਸੱਜਣ ਸਾਇੰਸ ਦੀ ਖੋਜ ਨੂੰ ਪਰਮਾਣ ਮੰਨਦੇ ਹਨ। ਸਾਡੇ ਪਾਠਕਾਂ ਲਈ ਉਸ ਖੋਜ ਤੋਂ ਜਾਣੂ ਹੋਣਾ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ।

[1]ਅਜ ਕਲ ਦੀ ਖੋਜ ਅਨੁਸਾਰ ਤੱਤ [2]੯੨ ਹਨ, ਪਰ ਹੁਣ ਇਹ ਗੱਲ ਮੰਨੀ ਜਾ ਚੁੱਕੀ ਹੈ ਕਿ ਮਾਦੇ ਦੀਆਂ ਸਾਰੀਆਂ ਜਿਨਸਾਂ ਅੰਤ ਦੋ ਪਦਾਰਥਾਂ ਤੋਂ ਬਣੀਆਂ ਹੋਈਆਂ ਹਨ ਪ੍ਰੋਟੋਨ ਤੇ ਈਲੈਕਟਰਾਨ। ਇਹ ਦੋ ਅੰਤਮ ਪਦਾਰਥ ਹਨ। ਇਹਨਾਂ ਨੂੰ ਬਿਜਲੀ ਦੇ ਅਣੂ ਸਮਝੋ। ਪ੍ਰੋਟੋਨ ਮੁਸਬਤ ਬਿਜਲੀ ਹੈ ਤੇ ਈਲੈਕਟਰਾਨ ਮਨਫ਼ੀ। ਸਿਵਾਏ ਹਾਈਡਰੋਜਨ ਦੇ ਪ੍ਰਮਾਣੂ ਦੇ ਜਿਹਦੇ ਵਿੱਚ ਇਕ ਪ੍ਰੋਟੋਨ ਤੇ ਇਕ ਈਲੈਕਟਰਾਨ ਹੋਂਦਾ ਹੈ ਬਾਕੀ ਦੇ ਇਕਾਨਵੇਂ ਤੱਤਾਂ ਦੇ ਪ੍ਰਮਾਣੂਆਂ ਵਿੱਚ ਪ੍ਰੋਟੋਨ ਤੇ ਕੁਝ ਈਲੈਕਟਰਾਨ ਜੁੜੇ ਹੋਏ ਮੱਧ ਵਿਚ ਹੋਂਦੇ ਹਨ। ਤੇ ਬਾਕੀ ਜਿੰਨੇ ਇਲੈਕਟਰਾਨ ਉਸ ਪ੍ਰਮਾਣੂ ਦੀ ਬਣਤਰ ਲਈ ਲੋੜੀਂਦੇ ਹੁੰਦੇ ਹਨ,ਉਹ ਉਸ ਕੇਂਦਰ ਦੇ ਚੁਗਿਰਦੇ ਇਕੁਰਾਂ ਘੁੰਮਦੇ ਰਹਿੰਦੇ ਹਨ ਜਿੱਦਾਂ ਸੂਰਜ ਦੇ ਗਿਰਦੇ ਪ੍ਰਿਥਵੀ ਤੇ ਹੋਰ ਗ੍ਰਹਿ । ਇਸ ਲਈ ਪ੍ਰਮਾਣੂ ਨਿੱਗਰ ਨਹੀਂ ਹੁੰਦੇ। ਉਨ੍ਹਾਂ ਵਿਚ ਉਕਰ ਦਾ ਪੁਲਾੜ ਹੈ ਜੇਹਾ ਅਸੀਂ ਸੂਰਜ ਤੇ ਪ੍ਰਿਥਵੀ ਆਦਿ ਗ੍ਰਹਿਆਂ ਦੇ ਵਿਚਕਾਰ ਦੇਖਦੇ ਹਾਂ। ਕਦੀ ਅਸੀਂ ਇਕ ਮਨੁੱਖ ਦੇ ਜਿਸਮ ਦੇ ਖਾਲੀ ਪੁਲਾੜ ਨੂੰ ਕੱਢ ਦੇਈਏ ਤਾਂ ਸਾਰੇ ਪ੍ਰੋਟੋਨਾਂ ਤੇ ਈਲੈਕਟਰਾਨਾਂ ਨੂੰ ਇਕ ਥਾਂ ਇਕੱਠਾ ਕਰੀਏ ਤਾਂ ਇਹ ਸਰੀਰ ਇੰਨੇ ਛੋਟੇ ਜ਼ਰੇ ਦੇ ਰੂਪ ਵਿੱਚ ਹੋ ਜਾਏਗਾ ਜਿਹੜਾ ਖੁਰਦਬੀਨ ਨਾਲ ਮਸਾਂ ਦਿਸੇਗਾ।

ਹੁਣ ਸਵਾਲ ਇਹ ਰਹਿਆ ਕਿ ਉਹ ਅੰਤਮ ਪਦਾਰਥ ਜਿਸ ਨੇ ਅੱਡ ਅੱਡ ਕਿਸਮ ਦੇ ਮਾਦੇ ਦਾ ਰੂਪ ਧਾਰਿਆ ਹੋਇਆ ਹੈ ਨਿਰਜੀਵ ਤੇ ਅਚੇਤ ਹੈ ਜਾਂ ਜੀਵ ਸਹਿਤ ਤੇ ਚੇਤਨ। ਇਹ ਖਿਆਲ ਕਿ ਸਮਾਂ ਪਾ ਕੇ ਨਿਰਜੀਵ ਮਾਦੇ ਵਿਚ ਜੀਵ ਪੈਦਾ ਹੋ ਗਇਆ, ਹੁਣ ਸਾਰੇ ਸਾਇੰਸਵੇਤਾ ਨਹੀਂ ਮੰਨਦੇ ਕਿਉਂ ਜੁ ਕੋਈ ਸਾਇੰਸਵੇਤਾ ਇਹ ਗੱਲ ਪਰਤਾਵਾ ਕਰਕੇ ਵਿਖਾ ਨਹੀਂ ਸਕਿਆ। [3]ਨਾ ਹੀ

---

[1] ਇਹ ਲੇਖ "The Nature of Physical World" by Eddington ਦੇ ਆਧਾਰ ਪੁਰ ਹੈ, ਮਿਸਟਰ ਐਡਿੰਗਟਨ ਇੰਗਲੈਂਡ ਦਾ ਇਕ ਸਭ ਤੋਂ ਉੱਘਾ ਸਾਇੰਸਵੇਤਾ ਹੈ।

[2] ਇਹ ਗਿਣਤੀ ਹੁਣ ਹੋਰ ਵਧ ਗਈ ਹੈ।

[3] Thought and emotion, as we know them, are absolutely **sui generis**, and we do not get the least nearer to an understanding of them by believing (or for that matter by disbelieving) that they are results of brain processes.

(The New Psychology, Tansley. Page 62,)

ਖਿਆਲ ਤੇ ਭਾਵ, ਜਿੰਨਾ ਕੁ ਸਾਨੂੰ ਮਲੂਮ ਹੈ, ਉੱਕਾ ਹੀ ਅੱਡਰੀ ਜਿਨਸ ਹਨ ਤੇ ਇਹ ਮੰਨਕੇ, (ਜਾਂ ਨਾਂ ਮੰਨਕੇ) ਕਿ ਇਹ ਮਗਜ਼ ਦੇ ਖ਼ਾਸ ਅਮਲਾਂ ਦਾ ਸਿੱਟਾ ਹਨ ਅਸੀਂ ਉਨ੍ਹਾਂ ਦੇ ਗਿਆਨ ਦੇ ਰਤਾ ਵੀ ਵਧੀਕ ਨੇੜੇ ਨਹੀ ਪੁਜਦੇ।

(ਟੇਨਸਲੇ, ਨੀਉ ਸਾਈਕਾਲੋਜੀ ਪੰਨਾ 26)

The secret of the connection of mind and brain remains as dark as ever.

(Page 30 **ibid**)

ਅੰਤਹਕਰਨ ਤੇ ਦਿਮਾਗ ਦੇ ਸੰਬੰਧ ਦਾ ਭੇਦ ਅਜੇ ਉੱਨਾਂ ਹੀ ਗੁੱਝਾ ਹੈ ਜਿੰਨਾਂ ਪਹਿਲੋਂ ਸੀ।

[ਉਤਲੀ ਕਿਤਾਬ, ਪੰਨਾ 30)

ਇਹ ਗੱਲ ਮੰਨੀ ਜਾਂਦੀ ਹੈ ਕਿ ਚੇਤਨਤਾ ਮਗਜ਼ ਦੇ ਪ੍ਰਮਾਣੂਆਂ ਵਿੱਚ ਹਿਲ ਜੁਲ ਨਾਲ ਪੈਦਾ ਹੋਂਦੀ ਹੈ। ਭਾਵੇਂ ਇਹ ਗੱਲ ਠੀਕ ਹੈ ਕਿ ਜਦੋਂ ਸਾਡੇ ਅੰਦਰ ਚੇਤਨਤਾ ਦੀ ਰੋ ਚਲਦੀ ਹੁੰਦੀ ਹੈ, ਸਾਡੇ ਮਗਜ਼ ਦੇ ਪ੍ਰਮਾਣੂ ਵੀ ਹਰਕਤ ਵਿੱਚ ਹੁੰਦੇ ਹਨ। ਪਰ ਹੁਣ ਸਾਇੰਸਵੇਤਾ ਮੰਨਦੇ ਹਨ ਕਿ ਚੇਤਨਤਾ ਇਕ ਉੱਕੀ ਅੱਡਰੀ ਸ਼ੈ ਹੈ [1]ਇਨ੍ਹਾਂ ਸਾਰੀਆਂ ਗੱਲਾਂ ਦੇ ਆਧਾਰ ਤੇ ਮਿ: ਐਡਿੰਗਟਨ ਲਿਖਦਾ ਹੈ ਕਿ ਜਿਸ ਨਤੀਜੇ ਤੇ ਅਸੀਂ ਪੁਜਦੇ ਹਾਂ ਉਸ ਨੂੰ ਮੋਟੇ ਲਫ਼ਜ਼ਾਂ ਵਿਚ ਬਿਆਨ ਕਰੀਏ ਤਾਂ ਇਹ ਹੈ ਕਿ ਜਿਸ ਮਸਾਲੇ ਤੋਂ ਦੁਨੀਆ ਬਣੀ ਹੈ ਉਹ ਉਹੀ ਹੈ ਜੋ ਅੰਤਹਕਰਣ ਦੀ ਬਣਤਰ ਦਾ ਮਸਾਲਾ ਹੈ। ਨਿਹਸੰਦੇਹ ਸੰਸਾਰ ਦਾ ਚੇਤਨਾ ਮਸਾਲਾ ਸਾਡੇ ਸ਼ਖ਼ਸੀ ਚੇਤਨ ਅੰਤਹਕਰਨਾਂ ਨਾਲੋਂ ਵਧੀਕ ਵਿਆਪਕ ਹੈ ਪਰ ਅਸੀਂ ਇਹ ਖਿਆਲ ਕਰ ਸਕਦੇ ਹਾਂ ਕਿ ਇਹਦਾ ਅਸਲਾ ਸਾਡੀ ਚੇਤਨਤਾ ਵਿੱਚ ਜੋ ਭਾਵ ਉਠਦੇ ਹਨ, ਉਨ੍ਹਾਂ ਨਾਲੋਂ ਉੱਕਾ ਵੱਖਰਾ ਨਹੀਂ।

ਹੇਠ ਦਿੱਤੇ ਹਵਾਲੇ ਇਸ ਮਸਾਲੇ ਤੇ ਵਧੀਕ ਚਾਨਣ ਪਾਣਗੇ ਤੇ ਪਾਠਕਾਂ ਨੂੰ ਪਤਾ ਲਗੇਗਾ ਕਿ ਕਈ ਸਾਇੰਸਵੇਤਾ ਏਹ ਮੰਨਣ ਲਗ ਪਏ ਹਨ ਕਿ ਜਗਤ ਪਸਾਰਾ ਚੇਤਨ ਹਸਤੀ ਤੋਂ ਹੈ।

In science we study the linkage of pointer readings with pointer readings. The terms link together in endless cycle with the same inscrutable nature running through the whole. There is nothing to prevent the assemblage of atoms constituting a brain from being of itself a thinking object in virtue of that nature which physics leaves undetermined and undeterminab'e. If we must embed our schedule of indicator readings in some kind of background, at least let us accept the only hint we have received as to the significance of the background—namely that it has a nature capable of manifesting itself as mental activity.

(Eddington Page 260.)

"ਸਾਇੰਸ ਵਿਚ ਅਸੀਂ ਅੱਡ ਅੱਡ ਭਾਂਤ ਦੇ ਪਰੀਮਾਣਾਂ ਦੇ ਆਪੋ ਵਿਚ ਦੀ ਸੰਬੰਧ ਦਾ ਮੁਤਾਲਿਆ ਕਰਦੇ ਹਾਂ। ਨਾਵਾਂ ਦਾ ਇਕ ਅਤੁੱਟ ਚੱਕਰ ਬੱਝ ਜਾਂਦਾ ਹੈ ਤੇ ਉਹੋ ਅਲੱਖ ਤੱਤ ਸਾਰੇ ਚੱਕ੍ਰ ਦਾ ਧਾਗਾ ਹੈ। ਪਦਾਰਥ ਵਿੱਦਿਆ ਪਦਾਰਥਾਂ ਦੇ ਜਿਸ ਅਸਲੇ ਨੂੰ ਅਗੋਚਰ ਤੇ ਅਲੱਖ ਮੰਨਦੀ ਹੈ, ਉਹਦੀ ਸ਼ਕਤੀ ਦਵਾਰਾ ਪ੍ਰਮਾਣੂਆਂ ਦਾ ਇਕੱਠ, ਜਿਸ ਤੋਂ ਦਿਮਾਗ ਦੀ ਬਣਤਰ ਹੈ, ਆਪਣੇ ਆਪ ਹੀ ਇਕ ਚੇਤਨ ਹਸਤੀ ਹੋ ਸਕਦਾ ਹੈ। ਜੇ ਸਾਡੇ ਲਈ ਇਹ ਜ਼ਰੂਰੀ ਹੈ ਕਿ ਦਿਸਦੇ ਪਰੀਮਾਣਾਂ ਦੇ ਨਕਸ਼ੇ ਦੀ ਜੜ੍ਹ ਕਿਸੇ ਭੂਮੀ ਵਿਚ ਗੱਡੀਏ ਤਾਂ ਘੱਟੋ ਘੱਟ ਸਾਨੂੰ ਉਸ ਸੈਣਤ ਨੂੰ ਪਰਵਾਨ ਕਰ

[1] To put the conclusion crudely, the stuff of the world is mind stuff ......The mind stuff of the world is, of course, something more general than our individual conscious minds; but we may think of its nature as not altogether foreign to the feelings in our consciousness.

(Eddington, Page 276)

ਲੈਣਾ ਚਾਹੀਦਾ ਹੈ ਜੋ ਉਸ ਭੂਮੀ ਦੇ ਅਸਲ ਬਾਬਤ ਸਾਨੂੰ ਮਿਲੀ ਹੈ। ਅਰਥਾਤ ਇਹ ਕਿ ਇਹਦੇ ਅਸਲੇ ਵਿਚ ਇਹ ਸ਼ਕਤੀ ਹੈ ਕਿ ਮਾਨਸਿਕ ਕ੍ਰਿਆ ਦੇ ਰੂਪ ਵਿਚ ਆਪਣੇ ਆਪ ਨੂੰ ਜ਼ਾਹਿਰ ਕਰ ਸਕੇ।''

ਇਸਦਾ ਭਾਵ ਮੋਟੇ ਲਫਜ਼ਾਂ ਵਿਚ ਇਹ ਹੈ ਸਾਇੰਸ ਮਾਦੇ ਦੇ ਕੁਝ ਇਕ ਗੁਣਾਂ ਦੀ ਖੋਜ ਕਰਦਾ ਹੈ। ਅਸਲ ਤੱਤ ਜਿਸ ਤੋਂ ਮਾਦਾ ਬਣਿਆ ਹੈ, ਦਾ ਸਾਰਾ ਹਾਲ ਸਾਇੰਸ ਨੂੰ ਮਲੂਮ ਨਹੀਂ ਤੇ ਹੋ ਸਕਦਾ ਹੈ ਉਸ ਅਸਲ ਤੱਤ ਵਿਚ ਚੇਤਨਤਾ ਵੀ ਹੋਵੇ। ਜੋ ਇਸ਼ਾਰੇ ਪਦਾਰਥਕ ਖੋਜ ਤੋਂ ਮਿਲਦੇ ਹਨ ਉਨ੍ਹਾਂ ਦਾ ਸਿੱਟਾ ਈਹੋ ਹੈ।

**We know that in the mind there are memories not in consciousness at the moment but capable of being summoned into consciousness We are vaguely aware that things we canot recall are lying somewhere about and may come into the mind at any moment. Consciousness is not sharply defined: but fades into sub-consciousness and beyond that we must postulate something indefinite but yet continuous with our mental nature. This I take to be the world stuff We liken it to our conscious feelings because now that we are convinced of the formal and symbolic character of the entities of physics, there is nothing else to liken it to.**

**(Eddington, page 280.)**

ਅਸੀਂ ਜਾਣਦੇ ਹਾਂ ਕਿ ਸਾਡੇ ਅੰਤਹਰਕਨ ਵਿਚ ਕਈ ਚੇਤੇ ਹਨ ਜੋ ਇਸ ਖਿਣ ਚੇਤਨਤਾ ਵਿਚ ਨਹੀਂ ਪਰ ਚੇਤਨਤਾ ਵਿਚ ਸੱਦੇ ਜਾ ਸਕਦੇ ਹਨ। ਸਾਨੂੰ ਭਾਵਲਾ ਪੈਂਦਾ ਹੈ ਕਿ ਜਿਨ੍ਹਾਂ ਗੱਲਾਂ ਨੂੰ ਅਸੀਂ ਚੇਤੇ ਨਹੀਂ ਕਰ ਸਕਦੇ ਉਹ ਕਿਧਰੇ ਇਧਰ ਉਧਰ ਪਈਆਂ ਹਨ ਤੇ ਕਿਸੇ ਖਿਣ ਮਨ ਵਿਚ ਆ ਸਕਦੀਆਂ ਹਨ। ਚੇਤਨਤਾ ਦੀ ਨਿਖੇੜਵੀਂ ਹੱਦ ਕੋਈ ਨਹੀਂ। ਇਹ ਹੱਦ ਅੰਤਹਕਰਨ ਦੇ ਅਚੇਤ ਹਿੱਸੇ ਵਿਚ ਜਾ ਰਲਦੀ ਹੈ ਤੇ ਉਸ ਤੋਂ ਪਰੇ ਸਾਨੂੰ ਕੋਈ ਹੋਂਦ ਮੰਨਣੀ ਪੈਂਦੀ ਹੈ ਜੋ ਅਗੋਚਰ ਹੈ ਪਰ ਸਾਡੇ ਮਾਨਸਿਕ ਅਸਲੇ ਨਾਲ ਇਕਸਾਰ ਹੈ। ਮੈਂ ਇਸਨੂੰ ਸੰਸਾਰ ਦਾ ਮਸਾਲਾ ਮੰਨਦਾ ਹਾਂ। ਮੈਂ ਇਸ ਨੂੰ ਚੇਤਨ ਭਾਵਾਂ ਵਰਗਾ ਕਹਿੰਦਾ ਹਾਂ, ਕਿਉਂਕਿ ਹੁਣ ਜਦੋਂ ਸਾਨੂੰ ਪਦਾਰਥ ਵਿਦਿਆ ਦੇ ਪਦਾਰਥਾਂ ਬਾਬਤ ਨਿਸਚਾ ਹੋ ਗਇਆ ਹੈ ਕਿ ਨਾਮ ਮਾਤ੍ਰ ਤੇ ਕਲਪਿਤ ਹਨ, ਕੋਈ ਹੋਰ ਪਦਾਰਥ ਬਾਕੀ ਨਹੀਂ ਰਹਿਆ ਜਿਸ ਵਰਗਾ ਮੈਂ ਉਸ ਨੂੰ ਆਖਾਂ।

**(ਪੰਨਾ 280, ਐਡਿੰਗਟਨ)**

If I were to Try to put into words the essential truth revealed in the mystic experience, it would be that our minds are not apart from the world, and the feelings that we have of gladness and melancholy and our yet deeper feelings are not of ourselves alone, but are glimpses of a reality transcending the narrow limits of our particular consciousness—that the harmony and beauty of nature is at root one with the gladness that transfigures the face of man. We try to express much the same truth when we say that the physical entities are only an extract of pointer readings and beneath them is a nature continuous with our own.

[Eddington, Page 321]

ਜੇ ਕਦੀ ਮੈਂ ਰਹਸਾਤਮਕ ਤਜਰਬੇ ਦਵਾਰਾ ਜੋ ਸਚਾਈ ਸਾਡੇ ਪੁਰ ਪਰਗਟ ਹੁੰਦੀ ਹੈ ਉਸਨੂੰ ਲਫ਼ਜ਼ਾਂ ਵਿਚ ਬਿਆਨ ਕਰਨ ਦਾ ਜਤਨ ਕਰਾਂ ਤਾਂ ਇਹੋ ਹੀ ਕਹਾਂਗਾ ਕਿ ਸਾਡੇ ਅੰਤਹਰਕਨ ਸੰਸਾਰ ਨਾਲੋਂ ਵੱਖਰੇ ਨਹੀਂ । ਖੁਸ਼ੀ ਅਤੇ ਗ਼ਮੀ ਦੇ ਜੋ ਭਾਵ ਸਾਡੇ ਅੰਦਰ ਵਰਤਦੇ ਹਨ, ਅਤੇ ਉਸ ਤੋਂ ਵੀ ਡੂੰਘੇ ਭਾਵ ਇਹ ਨਿਰੇ ਨਿਵੇਕਲੇ ਸਾਡੇ ਹੀ ਨਹੀਂ । ਇਹ ਇਕ ਅਸਲੀਅਤ ਦੇ ਝਾਕੇ ਹਨ ਜੋ ਸਾਡੀ ਮਖਸੂਸ ਚੇਤਨਤਾ ਦੀਆਂ ਤੰਗ ਹੱਦਾਂ ਤੋਂ ਪਰੇ ਹੈ । ਕੁਦਰਤ ਦੇ ਸੁਹਣਪ ਤੋਂ ਇਕਸੁਰਤਾ ਅਸਲ ਵਿਚ ਉਸ ਹਰਖ ਨਾਲ ਇਕਮਿਕ ਹਨ ਜਿਸ ਹਰਖ ਦਵਾਰਾ ਮਨੁਖ ਦਾ ਚਿਹਰਾ ਖਿੜ ਜਾਂਦਾ ਹੈ । ਅਸੀਂ ਇਸੇ ਸਚਾਈ ਨੂੰ ਜ਼ਾਹਿਰ ਕਰਨ ਦਾ ਜਤਨ ਕਰਦੇ ਹਾਂ ਜਦੋਂ ਅਸੀਂ ਕਹਿੰਦੇ ਹਾਂ ਕਿ ਮਾਦੀ ਪਦਾਰਥ ਪਰਿਮਾਣਾਂ ਦਾ ਇਕ ਸੰਖੇਪ ਹਨ ਤੇ ਉਨ੍ਹਾਂ ਦੀ ਤਹਿ ਵਿਚ ਇਕ ਅਸਲਾ ਹੈ ਜੋ ਸਾਡੇ ਅਸਲੇ ਨਾਲ ਇਕਸਾਰ ਹੈ ।

(ਐਡਿੰਗਟਨ, ਪੰਨਾ 321)

I think that even a materialist must reach a conclusion not unlike ours if he fairly faces the problem. He will need in the physical world something to stand for a symbolic unity of the atoms associated with an individual consciousness, which does not exist for atoms not so associated, a unity which naturally upsets physical prediction based on the hypothesis of random disconnection. For he has not only to translate into material configurations the multifarious thoughts and images of mind, but must surely not neglect to find some physical substitute for the ego. (Eddington, Page 315)

"ਮੇਰਾ ਖਿਆਲ ਹੈ ਕਿ ਮਾਦਾ ਪਰੱਸਤ ਵੀ ਜੇ ਇਸ ਮਾਮਲੇ ਤੇ ਪੱਖਪਾਤ ਤੋਂ ਰਹਿਤ ਵਿਚਾਰ ਕਰੇ ਤਾਂ ਸਾਥੋਂ ਵੱਖਰੇ ਸਿੱਟੇ ਤੇ ਨਹੀਂ ਅਪੜੇਗਾ । ਮਾਦੀ ਸੰਸਾਰ ਵਿਚ ਉਸ ਨੂੰ ਅਜੇਹੀ ਹੋਂਦ ਦੀ ਲੋੜ ਪਏਗੀ ਜੋ ਇਕ ਸ਼ਖਸੀ ਚੇਤਨਤਾ ਨਾਲ ਸੰਬੰਧਿਤ ਪ੍ਰਮਾਣੂਆਂ ਦੀ ਏਕਤਾ ਦਾ ਚਿੰਨ੍ਹ ਹੋਵੇ,

ਜਿਹੜੀ ਏਕਤਾ ਕਿ ਉਨ੍ਹਾਂ ਪ੍ਰਮਾਣੂਆਂ ਦੀ ਹਾਲਤ ਵਿਚ ਨਹੀਂ ਜਿਹੜੇ ਸ਼ਖਸੀਅਤ ਨਾਲ ਸੰਬੰਧ ਨਹੀਂ ਰਖਦੇ, ਤੇ ਜਿਹੜੀ ਏਕਤਾ ਸੁਭਾਵਕ ਹੀ ਉਨ੍ਹਾਂ ਪਦਾਰਥਕ ਪੇਸ਼ੀਨਗੋਈਆਂ ਨੂੰ ਗ਼ਲਤ ਕਰ ਦੇਂਦੀ ਹੈ ਜੋ ਅਚਣਚੇਤੀ ਅਸੰਬੰਧਤ ਦੀ ਮਨੌਤ ਦੀ ਨੀਂਹ ਪੁਰ ਕੀਤੀਆਂ ਗਈਆਂ ਹਨ। ਕਿਉਂਕਿ ਨਿਰਾ ਉਸਨੂੰ ਅੰਤਹਕਰਨ ਦੇ ਬੇ ਓੜਕ ਖਿਆਲਾਂ ਨੇ ਨਕਸ਼ਿਆਂ ਲਈ ਮਾਦੀ ਰੂਪ ਲੱਭਣ ਦੀ ਹੀ ਲੋੜ ਨਹੀਂ, ਉਸ ਲਈ ਇਹ ਜ਼ਰੂਰੀ ਹੈ ਕਿ ਹਉਮੈਂ ਲਈ ਵੀ ਕੋਈ ਪਦਾਰਥਕ ਇਵਜ਼ੀ ਢੰਡੇ।''

ਮੁਕਦੀ ਗੱਲ ਸਾਰੇ ਸਾਇੰਸਵੇਤਾ ਸੰਸਾਰ ਦੀ ਹਸਤੀ ਇਕ ਸੱਤਾ ਤੋਂ ਤਾਂ ਹੁਣ ਮੰਨਦੇ ਹੀ ਹਨ ਪਰ ਇਨ੍ਹਾਂ ਹਵਾਲਿਆਂ ਤੋਂ ਸਪਸ਼ਟ ਹੈ ਕਿ ਬਾਜੇ ਹੁਣ ਇਸ ਖਿਆਲ ਵਲ ਝੁਕ ਰਹੇ ਹਨ ਕਿ ਸੰਸਾਰ ਦੀ ਖੇਡ ਦਾ ਅਰੰਭ ਜਿਸ ਇਕ ਹਸਤੀ ਤੋਂ ਹੈ ਉਹ ਚੇਤਨ ਹੈ।

# ਸ੍ਰਿਸ਼ਟੀ ਰਚਨਾ

ਕਈ ਮਤ ਇਹ ਮੰਨਦੇ ਹਨ ਕਿ ਸੰਸਾਰ ਦੀ ਖੇਡ ਇਕ ਅਨਾਦੀ ਪਰਵਾਹ ਹੈ। ਭਾਵ ਇਹ ਰਚਨਾ ਸਦਾ ਤੋਂ ਇਸੇ ਤਰਹ ਰਹੀ ਹੈ ਤੇ ਇਸੇ ਤਰਹ ਤੁਰੀ ਰਹੇਗੀ। ਉਹ ਸ੍ਰਿਸ਼ਟੀ ਦਾ ਨਾ ਆਦਿ ਮੰਨਦੇ ਹਨ ਨਾ ਅੰਤ। ਗੁਰਮਤ ਦਾ ਇਹ ਸਿਧਾਂਤ ਨਹੀਂ। ਗੁਰੂ ਸਾਹਿਬ ਆਪਣੀ ਬਾਣੀ ਵਿੱਚ ਇਕ ਐਸੇ ਸਮੇਂ ਦਾ ਜ਼ਿਕਰ ਕਰਦੇ ਹਨ ਜਦੋਂ ਇਹ ਰਚਨਾ ਨਹੀਂ ਸੀ ਅਤੇ ਨਿਰੰਕਾਰ ਹੀ ਕੇਵਲ ਸੀ।

ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ।
ਮਤਾ [1]ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ।
ਤਦਹੁ ਆਕਾਸੁ ਨ ਪਾਤਾਲੁ ਹੈ ਨ ਤ੍ਰੈ ਲੋਈ।
ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ।
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ । ੧

(ਵਾਰ ਗੂਜਰੀ ਮ: ੩)

ਜੁਗ ਛਤੀਹ ਗੁਬਾਰੁ ਕਰਿ ਵਰਤਿਆ [2]ਸੁੰਨਾਹਰਿ।
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ।
ਬੈਠਾ ਤਾੜੀ ਲਾਇ ਆਪਿ ਸਭਦੂ ਹੀ ਬਾਹਰਿ। ੧੯ ।

(ਵਾਰ ਬਿਹਾਗੜਾ ਮ: ੪)

[3]ਅਰਬਦ ਨਰਬਦ ਧੁੰਧੂਕਾਰਾ। ਧਰਣਿ ਨ ਗਗਨਾ ਹੁਕਮੁ ਅਪਾਰਾ।
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ( ੧ )
ਖਾਣੀ ਨ ਬਾਣੀ ਪਉਣ ਨ ਪਾਣੀ। ਓਪਤਿ ਖਪਤਿ ਨ ਆਵਣ ਜਾਣੀ।

---

[1]ਮਸੂਰਤਿ—ਮਸ਼ਵਰਾ, ਸਲਾਹ।
[2]ਸੁੰਨ—ਅਫੁਰ, ਉਹਦੇ ਫੁਰਨੇ ਨਾਲ ਰਚਨਾ ਰਚੀ ਜਾਂਦੀ ਹੈ। ਜਦੋਂ ਰਚਨਾ ਨਹੀਂ ਸੀ ਜਾਣੋ ਉਹ ਅਫੁਰ ਅਵਸਥਾ ਵਿਚ ਸੀ।
[3]ਅਰਬਦ ਨਰਬਦ —ਅਗਿਣਤ ਜੁਗਾਂ ਪ੍ਰਯੰਤ।

**ਖੰਡ ਪਤਾਲ** ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ । ੨ ।
ਨਾ ਤਦਿ ਸੁਰਗੁ ਮਛੁ ਪਇਆਲਾ । ਦੋਜਕੁ ਭਿਸਤੁ ਨਹੀ ਖੈ ਕਾਲਾ ।
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ । ੩ ।
ਬ੍ਰਹਮਾ ਬਿਸਨੁ ਮਹੇਸੁ ਨ ਕੋਈ । ਅਵਰੁ ਨਾ ਦੀਸੈ ਏਕੋ ਸੋਈ ।
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ । ੪ ।
ਨਾ ਤਦਿ ਜਤੀ ਸਤੀ ਬਨਵਾਸੀ । ਨਾ ਤਦਿ ਸਿਧ ਸਾਧਿਕ ਸੁਖ ਵਾਸੀ ।
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ । ੫ ।
ਜਪ ਤਪ ਸੰਜਮ ਨਾ ਬ੍ਰਤ ਪੂਜਾ । ਨਾ ਕੋ ਆਖਿ ਵਖਾਣੈ ਦੂਜਾ ।
ਆਪੇ ਆਪਿ ਉਪਾਏ ਵਿਗਸੈ ਆਪੇ ਕੀਮਤਿ ਪਾਇਦਾ । ੬ ।
ਨਾ ਸੁਚਿ ਸੰਜਮੁ ਤੁਲਸੀ ਮਾਲਾ । ਗੋਪੀ ਕਾਨੁ ਨ ਗਊ ਗੁੋਆਲਾ
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ । ੭ ।
ਕਰਮ ਧਰਮ ਨਹੀ ਮਾਇਆ ਮਾਖੀ । ਜਾਤਿ ਜਨਮੁ ਨਹੀ ਦੀਸੈ ਆਖੀ ।
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ । ੮ ।
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ । ਨਾ ਤਦਿ ਗੋਰਖੁ ਨਾ ਮਾਛਿੰਦੋ ।
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨ ਕੋ ਗਣਤ ਗਣਾਇਦਾ । ੯ ।
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ । ਦੇਉ ਨ ਦੇਹੁਰਾ ਗਊ ਗਾਇਤ੍ਰੀ ।
ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ । ੧੦ ।
ਨਾ ਕੋ ਮੁਲਾ ਨਾ ਕੋ ਕਾਜੀ । ਨਾ ਕੋ ਸੇਖੁ ਮਸਾਇਕੁ ਹਾਜੀ ।
ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ । ੧੧ ।
ਭਾਉ ਨ ਭਗਤੀ ਨ ਸਿਵ ਸਕਤੀ । ਸਾਜਨੁ ਮੀਤੁ ਬਿੰਦੁ ਨਹੀ ਰਕਤੀ ।
ਆਪੇ ਸਾਹੁ ਆਪੇ ਵਣਜਾਰਾ ਸਾਚੇ ਇਹੋ ਭਾਇਦਾ । ੧੨ ।
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ । ਪਾਠ ਪੁਰਾਣ ਉਦੈ ਨਹੀ ਆਸਤ ।
ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ । ੧੩ ।
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ । ਬਾਝੁ ਕਲਾ ਆਡਾਣੁ ਰਹਾਇਆ ।
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ । ੧੪ ।
ਵਿਰਲੇ ਕਉ ਗੁਰ ਸਬਦੁ ਸੁਣਾਇਆ । ਕਰਿ ਕਰਿ ਦੇਖੈ ਹੁਕਮੁ ਸਬਾਇਆ ।
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ । ੧੫ ।
ਤਾਕਾ ਅੰਤੁ ਨਾ ਜਾਣੈ ਕੋਈ । ਪੂਰੇ ਗੁਰ ਤੇ ਸੋਝੀ ਹੋਈ ।
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ । ੧੬ । ੩ । ੧੫ ।

(ਮਾਰੂ ਅੰਜਲੀਂ ਮ: ੧)

ਰਚਨਾ ਕਦੋਂ ਤੇ ਕਿਸ ਤਰਹ ਹੋਈ ? ਇਹਦੇ ਉਤ੍ਰ ਵਿੱਚ ਫੁਰਮਾਇਆ ਹੈ ਕਿ ਇਹ ਮਨੁੱਖ ਨਹੀਂ ਜਾਣ ਸਕਦਾ, ਸਾਜਨਹਾਰ ਹੀ ਜਾਣਦਾ ਹੈ।

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ।
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ।
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ।
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣ ।
ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ।
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ । ੨੧ ।

(ਜਪੁ ਮ: ੧)

ਸਿੱਧ ਗੋਸ਼ਟ ਵਿਚ ਜਦੋਂ ਸਿੱਧਾਂ ਰਚਨਾ ਦੇ ਅਰੰਭ ਸੰਬੰਧੀ ਇਹ ਪ੍ਰਸ਼ਨ ਕੀਤਾ ਕਿ :—

ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰਿ ਵਾਸੋ । ੨੧

ਅਰਥਾਤ ਤੁਸੀਂ ਸ੍ਰਿਸ਼ਟੀ ਆਰੰਭ ਦਾ ਕੀ ਬੀਚਾਰ ਕਥਨ ਕਰਦੇ ਹੋ। ਉਦੋਂ ਅਫੁਰ (ਨਿਰੰਕਾਰ) ਦਾ ਨਿਵਾਸ ਕਿੱਥੇ ਸੀ ? ਤਾਂ ਗੁਰੂ ਜੀ ਉਤ੍ਰ ਦਿਤਾ।

ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ । ੨੩ ।

ਜਿਸਦਾ ਭਾਵ ਇਹ ਹੈ ਕਿ ਅਰੰਭ ਦਾ ਬੀਚਾਰ ਬਿਸਮਾਦ ਹੈ। ਅਰਥਾਤ ਜੇ ਅਰੰਭ ਦੇ ਵਿਸ਼ੇ ਪੁਰ ਸੋਚੀਏ ਤਾਂ ਸਵਾਏ ਹੈਰਾਨੀ ਦੇ ਹੋਰ ਕੁਝ ਹੱਥ ਨਹੀ ਆਉਂਦਾ। ਅਫੁਰ ਦਾ ਵਾਸ ਹਰ ਥਾਂ ਸੀ। ਭਾਵ ਅਫੁਰ ਅਵਸਥਾ ਵਿਚ ਵੀ ਨਿਰੰਕਾਰ ਸਰਬ ਵਿਆਪਕ ਸੀ। ਫਿਰ ਦਸਮ ਪਾਤਸ਼ਾਹ ਨੇ ਚੌਪਈ ਵਿਚ ਇਉਂ ਫੁਰਮਾਇਆ ਹੈ।

ਤੁਮਰਾ ਲਖਾ ਨ ਜਾਇ ਪਾਸਾਰਾ । ਕਿਹ ਬਿਧਿ ਸਜਾ ਪ੍ਰਥਮ ਸੰਸਾਰਾ । ੧੭ ।

ਅਸੀਂ ਨਹੀਂ ਜਾਣ ਸਕਦੇ ਕਿ ਪਹਿਲੋਂ ਰਚਨਾ ਕਿਕੁਰ ਬਣੀ।

ਵੱਖ ਵੱਖ ਮਤਾਂ ਨੇ ਸੰਸਾਰ ਦੇ ਰਚੇ ਜਾਣ ਦੇ ਕਈ ਕਾਰਣ ਲਿਖੇ ਹਨ। ਪ੍ਰਕ੍ਰਿਤੀ ਇਸ ਲਈ ਸ੍ਰਿਸ਼ਟੀ ਰਚਨਾ ਕਰਦੀ ਹੈ ਕਿ ਪੁਰਸ਼ ਨੂੰ ਗਿਆਨ ਹੋ ਜਾਏ। ਮਾਇਆ ਜਦੋਂ ਬ੍ਰਹਮ ਨੂੰ ਵਿਆਪਦੀ ਹੈ ਤਦੋਂ ਸੰਸਾਰ ਰਚਨਾ ਹੋ ਜਾਂਦੀ ਹੈ। ਜੀਵਾਂ ਦੇ ਕਰਮ ਇਸ ਰਚਨਾ ਦਾ ਹੇਤੂ ਹਨ। ਪਰ ਗੁਰੂ ਸਾਹਿਬ ਸੰਸਾਰ ਰਚਨਾ ਨੂੰ ਹੁਕਮ ਦੀ ਖੇਡ ਮੰਨਦੇ ਹਨ। ਭਲਾ ਹੁਣ ਤਾਂ ਜਨਮ ਮਰਨ ਜੀਵਾਂ ਨੂੰ ਕਰਮਾਂ ਅਨੁਸਾਰ ਹੈ ਪਰ ਮੁੱਢ ਵਿਚ ਕਰਮ ਕਿੱਥੋਂ ਆਏ।

ਜਬ ਅਕਾਰੁ ਇਹੁ ਕਿਛੁ ਨ ਦ੍ਰਿਸਟੇਤਾ । ਪਾਪ ਪੁੰਨ ਤਬ ਕਹ ਤੇ ਹੋਤਾ ।
ਜਬ ਧਾਰੀ ਆਪਨ ਸੁੰਨ ਸਮਾਧਿ । ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ।
ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ।

ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ।
ਜਬ ਆਪਨ ਆਪ ਆਪਿ ਪਾਰਬ੍ਰਹਮ । ਤਬ ਮੋਹ ਕਹਾ ਕਿਸੁ ਹੋਵਤ ਭਰਮ ।
ਆਪਨ ਖੇਲੁ ਆਪਿ ਵਰਤੀਜਾ । ਨਾਨਕ ਕਰਨੈਹਾਰ ਨ ਦੂਜਾ । ੧ । ੨੧ ।

(ਗਉੜੀ ਸੁਖਮਨੀ ਮ: ੫)

ਪੁਨ :

ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ।
ਤਹ ਬਿਨੁ ਮੈਲੁ ਕਹਹੁ ਕਿਆ ਧੋਤਾ ।
ਜਹ ਨਿਰੰਜਨ ਨਿਰੰਕਾਰ ਨਿਰਬਾਨ ।
ਤਹ ਕਉਨ ਕਉ ਮਾਨ ਕਉਨ ਅਭਿਮਾਨ ।
ਜਹ ਸਰੂਪ ਕੇਵਲ ਜਗਦੀਸ । ਤਹ ਛਲ ਛਿਦ੍ਰ ਲਗਤ ਕਹੁ ਕੀਸ ।
ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ । ਤਹ ਕਿਸਹਿ ਭੂਖ ਕਵਨ ਤ੍ਰਿਪਤਾਵੈ ।
ਕਰਨ ਕਰਾਵਨ ਕਰਨੈ ਹਾਰੁ । ਨਾਨਕ ਕਰਤੇ ਕਾ ਨਾਹਿ ਸੁਮਾਰੁ । ੪ । ੨੧ ।
ਜਹ ਅਛਲ ਅਛੇਦ ਅਭੇਦ ਸਮਾਇਆ ।
ਊਹ ਕਿਸਹਿ ਬਿਆਪਤ ਮਾਇਆ ।
ਆਪਸ ਕਉ ਆਪਹਿ ਆਦੇਸੁ । ਤਿਹੁ ਗੁਣ ਕਾ ਨਾਹੀ ਪਰਵੇਸੁ । ੬ । ੨੧ ।

(ਗਉੜੀ ਸੁਖਮਨੀ ਮ: ੫)

ਇਹ ਸਾਰੇ ਸਿਧਾਂਤ ਮਨੁੱਖਾਂ ਨੇ ਰਚਨਾ ਦੇ ਰਚੇ ਜਾਣ ਮਗਰੋਂ ਥਾਪੇ ਹਨ ।

ਜਹ ਆਪਿ ਰਚਿਓ ਪਰਪੰਚ ਅਕਾਰੁ । ਤਿਹੁ ਗੁਣ ਮਹਿ ਕੀਨੋ ਬਿਸਥਾਰੁ ।
ਪਾਪੁ ਪੁੰਨ ਤਹ ਭਈ ਕਹਾਵਤ । ਕੋਊ ਨਰਕ ਕੋਊ ਸੁਰਗ ਬੰਛਾਵਤ ।
ਆਲ ਜਾਲ ਮਾਇਆ ਜੰਜਾਲ । ਹਉਮੈ ਮੋਹ ਭਰਮ ਭੈ ਭਾਰ ।
ਦੂਖ ਸੂਖ ਮਾਨ ਅਪਮਾਨ । ਅਨਿਕ ਪ੍ਰਕਾਰ ਕੀਓ ਬਖ੍ਯਾਨ ।
ਆਪਨ ਖੇਲੁ ਆਪਿ ਕਰ ਦੇਖੈ । ਖੇਲੁ ਸੰਕੋਚੈ ਤਉ ਨਾਨਕ ਏਕੈ । ੭ । ੨੧ ।

[ਗਉੜੀ ਸੁਖਮਨੀ ਮ: ੫

ਗੁਰਮਤ ਦਾ ਸਿਧਾਂਤ ਇਹ ਹੈ ਕਿ ਸੰਸਾਰ ਹੁਕਮ ਤੋਂ ਉਪਜਦਾ ਹੈ ।

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ।
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ । ੨ ।

(ਜਪੁ ਮ: ੧)

ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ । ਅਪਨੈ ਭਾਣੈ ਲਏ ਸਮਾਏ ।
ਤੁਮ ਤੇ ਭਿੰਨ ਨਹੀ ਕਿਛੁ ਹੋਇ । ਆਪਨ ਸੂਤਿ ਸਭੁ ਜਗਤੁ ਪਰੋਇ । ੧ । ੨੨ ।

(ਗਉੜੀ ਸੁਖਮਨੀ ਮ: ੫)

ਕਈ ਸੱਜਣ ਐਉਂ ਵੀ ਕਹਿ ਦਿੱਤਾ ਕਰਦੇ ਹਨ ਕਿ ਖਾਲਸਾ ਤਾਂ ਕੇਵਲ ਉਸ ਸਮੇਂ ਦੀ ਲੋੜ ਪੂਰੀ ਕਰਨ ਲਈ ਸਾਜਿਆ ਗਇਆ। ਦਸਮ ਪਾਤਸ਼ਾਹ ਨੂੰ ਯੁੱਧਾਂ ਲਈ ਸਿਪਾਹੀਆਨਾ ਠਾਠ ਦੀ ਲੋੜ ਸੀ। ਇਹ ਕਥਨ ਉੱਕਾ ਭੁਲੇਖੇ ਦੀ ਨੀਂਹ ਪੁਰ ਹੈ। ਸ੍ਰੀ ਸਾਹਿਬ ਤਾਂ ਸਿਖ ਕਾਮਯਾਬੀ ਨਾਲ ਛੇਵੀਂ ਪਾਤਸ਼ਾਹੀ ਜੀ ਦੇ ਵੇਲੇ ਹੀ ਫੜ ਚੁਕੇ ਸਨ। ਖਾਲਸਾ ਸਾਜਣ ਤੋਂ ਪਹਿਲੋਂ ਦਸਮ ਪਾਤਸ਼ਾਹ ਨੇ ਆਪ ਭੰਗਾਣੀ ਆਦਿ ਕਿੰਨੇ ਹੀ ਯੁੱਧ ਕੀਤੇ, ਫਿਰ ਖਾਲਸਾ ਸਾਜਣ ਦੀ ਕੀ ਲੋੜ ਸੀ ?

ਗਲ ਅਸਲ ਇਹ ਹੈ ਕਿ ਸਤਿਗੁਰਾਂ ਦਾ ਉਪਦੇਸ਼ ਸੈਂਕੜੇ ਵਰ੍ਹੇ ਜਦੋਂ ਲੋਕ ਸੁਣ ਚੁਕੇ ਤਾਂ ਦਸਮ ਗੁਰੂ ਜੀ ਸ੍ਰੀ ਸਾਹਿਬ ਧੂਹ ਕੇ ਅੱਗੇ ਹੋਏ ਤੇ ਕਹਿਆ ਨਿੱਤਰੋ ਜਿਨ੍ਹਾਂ ਵਾਹ ਲਗਦੀ ਇਨ੍ਹਾਂ ਅਸੂਲਾਂ ਤੇ ਤੁਰਨਾ ਹੈ ਤੇ ਪਿੱਠ ਨਹੀਂ ਦੇਣੀ, ਜਿਨ੍ਹਾਂ ਜਾਨਾਂ ਹੂਲਕੇ ਵੀ ਸਿੱਖੀ ਨਹੀਂ ਛੱਡਣੀ। ਜੇਹੜੇ ਨਿੱਤਰੇ ਉਹ ਅੰਮ੍ਰਿਤ ਛਕ ਕੇ ਖਾਲਸਾ ਸਜੇ। ਇਹ ਚੁਣਵਾਂ ਜੱਥਾ ਗੁਰੂ ਨਾਨਕ ਜੀ ਦੇ ਦੱਸੇ ਆਤਮਕ ਤੇ ਭਾਈਚਾਰਕ ਅਸੂਲਾਂ ਨੂੰ ਖਾਸ ਤੌਰ ਤੇ ਵਰਤੋਂ ਵਿਚ ਲਿਆਵਣ ਲਈ ਬਣਿਆ। ਜੱਥੇ ਦੇ ਸਾਜਣ ਦਾ ਭਾਵ ਇਹ ਸੀ ਕਿ ਸੰਗਤ ਕਾਇਮ ਰਹੇ ਤੇ ਸਿੱਖੀ ਦਾ ਬਾਗ ਰਹਿੰਦੀ ਦੁਨੀਆ ਤਕ ਵੱਧਦਾ ਫੁਲਦਾ ਰਹੇ। ਜੇਹੜੇ ਖਾਲਸਾ ਦੇ ਸਾਜੇ ਜਾਣ ਨੂੰ ਸਿੱਖੀ ਦੇ ਉਪਦੇਸ਼ ਦੀ ਤਾਰ ਨੂੰ ਟੁੱਟਣਾ ਸਮਝਦੇ ਹਨ ਉਹ ਗੁਰਬਾਣੀ ਤੇ ਰਹਿਤਨਾਮਿਆਂ ਤੋਂ ਅਣਜਾਣ ਹੋਣ ਕਰਕੇ ਇਹ ਗੱਲਾਂ ਕਰਦੇ ਹਨ। ਖਿੰਡੀ ਪੁੰਡੀ ਸੱਤਾ ਨੂੰ ਜਦੋਂ ਥੋੜ੍ਹੇ ਦੇਸ ਵਿਚ ਇਕੱਤ੍ਰ ਕੀਤਾ ਜਾਵੇ ਤਾਂ ਉਹ ਮਹਾਨ ਸ਼ਕਤੀ ਦਾ ਰੂਪ ਧਾਰ ਲੈਂਦੀ ਹੈ। ਰਹਿਤ ਵਿਚ ਬੱਝਾ ਇਕ ਸਿਖ ਸਵਾ ਲੱਖ ਦੇ ਬਰਾਬਰ ਹੋ ਗਇਆ। ਇਹ ਦਾਇਰੇ ਦੀ ਤੰਗੀ ਨਹੀਂ ਸੀ ਇਹ ਸੱਤਾ ਨੂੰ ਉਸ ਹੱਦ ਤਕ ਲਿਆਵਣਾ ਸੀ ਜਿੱਥੇ ਉਹ ਕਿਰਿਆ ਦੇ ਰੂਪ ਵਿਚ ਪ੍ਰਗਟ ਹੋ ਸਕੇ। ਖਾਲਸਾ ਕਿਸੇ ਖਾਸ ਸਮੇਂ ਦੀ ਲੋੜ ਪੂਰਾ ਕਰਨ ਲਈ ਨਹੀਂ ਸੀ, ਖਾਲਸਾ ਉਸ ਆਦਰਸ਼ ਨੂੰ ਸਦਾ ਕਾਇਮ ਰੱਖਣ ਲਈ ਹੈ ਜੋ ਸਤਿਗੁਰਾਂ ਮਨੁਖ ਜਾਤੀ ਦੇ ਸਾਹਮਣੇ ਰੱਖਿਆ। ਖਾਲਸਾ ਗੁਰੂ ਦਾ ਖਾਸ ਰੂਪ ਤੇ ਅਟੱਲ ਹੈ।

— 0 —

